ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੫ ਪੋਹ-ਮਾਘ ਸੰਮਤ ਨਾਨਕਸ਼ਾਹੀ ੫੫੩ ਜਨਵਰੀ 2022 ਅੰਕ : ੧੦
Vol. : 65 January 2022 Issue : 10

ਤਖ਼ਤ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ (ਬਿਹਾਰ)

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੫੩ ਜਨਵਰੀ 2022

ਜਿਲਦ ੬੫ (Vol. 65) ਅੰਕ ੧੦ (Issue 10)

ਮੁੱਖ ਸੰਪਾਦਕ
ਸਿਮਰਜੀਤ ਸਿੰਘ

ਸੰਪਾਦਕ
ਸਤਵਿੰਦਰ ਸਿੰਘ

ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਮਾੜੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਰਗੇ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਵੇਗਾ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਬਹੁਤ ਮਹੱਤਵਪੂਰਨ ਹੈ, ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉੱਥੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ। ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਸਫ਼ਲਾ ਕਰ ਰਹੇ ਹਨ। ■

ਸੰਪਾਦਕੀ...

# ਆਓ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਰਮਲ ਸੋਚ ਦੇ ਧਾਰਨੀ ਹੋਈਏ!

*ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਮਾਤ ਲੋਕ ਵਿਚ ਪ੍ਰਗਟ ਹੋਣਾ ਬਹੁਤ ਤੇਜ਼ ਪ੍ਰਤਾਪ ਵਾਲੇ ਸੂਰਜ ਦੇ ਚਮਕਣ ਦੇ ਤੁਲ ਸੀ। ਇਸ ਸੂਰਜ ਦੇ ਅਥਾਹ ਚਾਨਣ ਨੇ ਕੁੱਲ ਦੁਨੀਆ ਦੇ ਹਨ੍ਹੇਰੇ ਖੂੰਜਿਆਂ ਨੂੰ ਰੁਸ਼ਨਾ ਦਿੱਤਾ। ਜਦ ਤਕ ਪ੍ਰਭੂ ਸਾਜੀ ਸ੍ਰਿਸ਼ਟੀ ਹੋਂਦ 'ਚ ਹੈ ਇਸ ਅਦੁੱਤੀ ਸੂਰਜ ਨੂੰ ਨਮਨ ਹੁੰਦਾ ਰਹੇਗਾ।*

*ਇਸ ਸੱਚਾਈ ਨੂੰ ਗੁਰੂ ਨਾਨਕ ਨਾਮ ਲੇਵਾ ਸਿੱਖ ਹੀ ਨਹੀਂ ਬਲਕਿ ਸਾਰੀ ਦੁਨੀਆ ਦੇ ਨਿਰਪੱਖ ਦ੍ਰਿਸ਼ਟੀ ਤੇ ਮਜ਼੍ਹਬੀ ਕੱਟੜਤਾ ਦੀ ਲੇਸ ਤੋਂ ਰਹਿਤ ਵਿਚਾਰਵਾਨ ਤੇ ਵਿਦਵਾਨ ਬਿਨਾਂ ਸੰਕੋਚ ਦੇ ਪ੍ਰਵਾਨ ਕਰਦੇ ਹਨ। ਸੰਸਾਰ 'ਤੇ ਹੁਣ ਤਕ ਅਣਗਿਣਤ ਹੀ ਮਹਾਂਪੁਰਖ ਹੋ ਚੁੱਕੇ ਹਨ ਜਿਨ੍ਹਾਂ ਦਾ ਆਪਣੇ-ਆਪਣੇ ਯੁੱਗ ਨੂੰ ਅੱਗੇ ਲਿਜਾਣ ਵਿਚ ਇਤਿਹਾਸਿਕ ਰੋਲ ਰਿਹਾ ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਯੁੱਗ ਨੂੰ ਮੂਲੋਂ ਹੀ ਪਲਟਾ ਦਿੱਤਾ। ਹੁਣ ਤਕ ਗੁਰੂ ਜੀ ਬਾਰੇ ਬਹੁਤ ਉੱਚੇ-ਸੁੱਚੇ ਕਲਮਕਾਰਾਂ ਨੇ ਬਹੁਤ ਚੰਗਾ ਲਿਖਿਆ ਹੈ ਪਰ ਬਹੁਤਿਆਂ ਨੇ ਇਹ ਵੀ ਮੰਨਿਆ ਹੈ ਕਿ ਗੁਰੂ ਜੀ ਸੰਬੰਧੀ ਲਿਖਣਾ ਉਨ੍ਹਾਂ ਦੀ ਕਲਮ ਦੀ ਸਮਰੱਥਾ ਵਿਚ ਨਹੀਂ ਹੈ। ਅਜਿਹੇ ਕਲਮਕਾਰਾਂ ਵਿਚ ਅੱਲ੍ਹਾ ਯਾਰ ਖਾਂ ਜੋਗੀ ਅਤੇ ਲਾਲਾ ਦੌਲਤ ਰਾਏ ਜਿਹੇ ਵੀ ਸ਼ਾਮਲ ਹਨ। ਨਾਨਕ ਨਾਮ-ਲੇਵਾ ਸਿੱਖ-ਪੰਥ ਨੂੰ ਗੁਰੂ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਪੰਜ ਪਿਆਰਿਆਂ ਦੀ ਚੋਣ ਕਰ ਕੇ ਖਾਲਸਾ-ਪੰਥ ਦੇ ਸਿਖਰ 'ਤੇ ਪਹੁੰਚਾਇਆ। ਉਸ ਰਾਜਤੰਤਰੀ ਯੁੱਗ ਵਿਚ ਗੁਰੂ ਜੀ ਨੇ ਜਿਸ ਰੂਪ ਵਿਚ ਖਾਲਸਾ-ਪੰਥ ਨੂੰ ਸਰਬ ਸਮਰੱਥ ਹੱਕਾਂ ਅਧਿਕਾਰਾਂ ਨਾਲ ਮਾਲਾਮਾਲ ਕੀਤਾ, ਉਹ ਦੁਨੀਆ ਭਰ ਵਿਚ ਇਕ ਅਤਿ ਅਨੋਖੀ ਤੇ ਵਿਲੱਖਣ ਘਟਨਾ ਸੀ। ਪੰਜ ਪਿਆਰਿਆਂ ਨੂੰ **'ਸਿਰੁ ਧਰਿ ਤਲੀ ਗਲੀ ਮੇਰੀ ਆਉ'** ਦੀ ਕਸਵੱਟੀ 'ਤੇ ਪਰਖ ਕੇ ਗੁਰੂ-ਰੁਤਬੇ ਨਾਲੋਂ ਵੀ ਕਿਤੇ ਵੱਧ ਮਾਣ-ਸਨਮਾਨ ਬਖਸ਼ਿਆ। ਗੁਰੂ ਜੀ ਨੇ ਖ਼ੁਦ ਪੰਜ ਪਿਆਰਿਆਂ ਅੱਗੇ ਅੰਮ੍ਰਿਤ-ਪਾਨ ਕਰਨ ਦੀ ਬੇਨਤੀ ਕੀਤੀ ਤਾਂ ਇਕ ਵਾਰ ਪੰਜ ਪਿਆਰੇ ਵੀ ਡੂੰਘੀ ਸੋਚ ਵਿਚ ਪੈ ਗਏ ਕਿ ਕੀ ਉਨ੍ਹਾਂ 'ਚ ਗੁਰੂ ਨੂੰ ਅੰਮ੍ਰਿਤ ਪ੍ਰਦਾਨ ਕਰਨ ਦੀ ਸਮਰੱਥਾ ਹੈ ਤਾਂ ਇਹ ਗੁਰੂ ਜੀ ਹੀ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਪੂਰਨ ਅਹਿਸਾਸ ਕਰਾਇਆ ਕਿ ਖਾਲਸਾ-ਪੰਥ ਅਕਾਲ ਪੁਰਖ ਦੀ ਮਹਾਨ ਇੱਛਾ ਦੇ ਅਨੁਰੂਪ ਹੀ ਪ੍ਰਗਟ ਹੋਇਆ ਹੈ ਤੇ ਇਹ ਸਰਬ ਸਮਰੱਥਾਵਾਂ ਨਾਲ ਵਰੋਸਾਇਆ ਹੈ। ਇਉਂ ਗੁਰੂ ਜੀ ਨੇ ਪੰਜ ਪਿਆਰਿਆਂ ਤੋਂ ਅੰਮ੍ਰਿਤ-ਪਾਨ ਕੀਤਾ ਤੇ ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਅਖਵਾਏ। ਭਾਰਤ ਦੀਆਂ ਸਦੀਆਂ ਤੋਂ ਅਖੌਤੀ ਉੱਚ ਜਾਤੀ ਵਾਲਿਆਂ ਦੁਆਰਾ ਦੁਰਕਾਰੀਆਂ, ਮਿੱਧੀਆਂ-ਮਧੋਲੀਆਂ ਤੇ ਲਤਾੜੀਆਂ ਜਾ ਰਹੀਆਂ ਅਖੌਤੀ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਹੀਣਤਾ ਭਾਵ ਤੋਂ ਪੂਰੀ ਤਰ੍ਹਾਂ ਮੁਕਤ ਕਰ ਕੇ ਉਨ੍ਹਾਂ ਨੂੰ ਸ਼ਸਤਰਬੱਧ ਕਰਨਾ ਤੇ ਚੋਟੀ ਦੇ*

*ਸੂਰਬੀਰ ਬਣਾਉਣਾ ਕੇਵਲ ਤੇ ਕੇਵਲ ਸਾਹਿਬ-ਏ-ਕਮਾਲ ਕਲਗੀਆਂ ਵਾਲੇ ਪਾਤਸ਼ਾਹ ਦੇ ਹੀ ਹਿੱਸੇ ਆ ਸਕਦਾ ਸੀ। ਗੁਰੂ ਜੀ ਨੇ ਆਪਣਾ ਇਹ ਮੂਲ ਜੀਵਨ-ਮਨੋਰਥ ਬੜੇ ਸਪੱਸ਼ਟ ਰੂਪ ਵਿਚ ਆਪਣੀ ਵਿਸਮਾਦੀ ਰਚਨਾ 'ਬਚਿਤ੍ਰ ਨਾਟਕ' ਵਿਚ ਦਰਸਾਇਆ ਹੈ। ਬਦੇਸ਼ੀ ਸ਼ਾਸਕਾਂ-ਪ੍ਰਸ਼ਾਸਕਾਂ ਦੇ ਜ਼ੁਲਮਾਂ ਦਾ ਮੂੰਹ-ਤੋੜ ਜਵਾਬ ਦੇ ਕੇ ਉਨ੍ਹਾਂ ਦੀ ਹਉਮੈਂ ਨੂੰ ਠੁੱਸ ਕਰ ਦੇਣਾ ਗੁਰੂ ਜੀ ਦਾ ਕਮਾਲ ਸੀ। ਇਸ ਤਰ੍ਹਾਂ ਦੇ ਕਾਰਨਾਮੇ ਕਰਨ ਪਿੱਛੇ ਜਿੱਥੇ ਗੁਰੂ ਜੀ ਦੀ ਅਦੁੱਤੀ ਦੈਵੀ ਤੇ ਕ੍ਰਿਸ਼ਮਈ ਪ੍ਰਤਿਭਾ ਕ੍ਰਿਆਸ਼ੀਲ ਦਿੱਸਦੀ ਹੈ, ਉੱਥੇ ਅਕਾਲ ਪੁਰਖ ਵੱਲੋਂ ਬਖਸ਼ਿਸ਼ ਬਾਹਰੀ ਤੌਰ 'ਤੇ ਅਤਿ ਅਲਪ ਦਿੱਸਣ ਵਾਲੀ ਆਯੂ ਦੇ ਇਕ-ਇਕ ਦਿਨ ਤੇ ਇਕ-ਇਕ ਪਲ ਪੂਰਨ ਸਦਉਪਯੋਗ ਵਿਚ ਲਿਆਉਣਾ ਵੀ ਕ੍ਰਿਆਸ਼ੀਲ ਰਿਹਾ। ਸਤਿਗੁਰੂ ਜੀ ਦੀ ਜੀਵਨ-ਅਵਧੀ ਅਤੇ ਉਨ੍ਹਾਂ ਦੀਆਂ ਜੀਵਨ-ਪ੍ਰਾਪਤੀਆਂ ਨੂੰ ਆਹਮਣੇ-ਸਾਹਮਣੇ ਰੱਖਿਆਂ ਪੰਜ-ਭੂਤਕ ਦੇਹ ਦਾ ਧਾਰਨੀ ਹਰੇਕ ਇਨਸਾਨ ਦਾ ਹੈਰਾਨ ਹੋ ਜਾਣਾ ਸੁਭਾਵਿਕ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਅਦੁੱਤੀ ਪ੍ਰਤਿਭਾ ਤੇ ਬਹੁਪੱਖੀ ਸ਼ਖ਼ਸੀਅਤ ਦੀ ਵਡਿਆਈ ਉਨ੍ਹਾਂ ਦੇ ਇਸ ਮਾਤ-ਲੋਕ 'ਤੇ ਪ੍ਰਗਟ ਹੋਣ ਦੇ ਸਮੇਂ ਤੋਂ ਹੁੰਦੀ ਆ ਰਹੀ ਹੈ, ਵਰਤਮਾਨ ਵਿਚ ਹੋ ਰਹੀ ਹੈ ਤੇ ਆਉਣ ਵਾਲੇ ਯੁੱਗਾਂ 'ਚ ਹੁੰਦੀ ਰਹੇਗੀ। ਭਾਰਤੀ ਅਵਾਮ ਦੇ ਪ੍ਰਤੀਨਿਧ ਵਜੋਂ ਪੀਰ ਭੀਖਨ ਸ਼ਾਹ ਜੀ ਗੁਰੂ ਜੀ ਦੇ ਪਟਨਾ ਸਾਹਿਬ ਵਿਚ ਨੂਰਾਨੀ ਜੋਤ ਦੇ ਪ੍ਰਕਾਸ਼ ਧਾਰਨ ਬਾਰੇ ਅੰਤਰੀਵ ਚਾਨਣ ਹੋਣ 'ਤੇ ਠਸਕਾ ਤਹਿਸੀਲ ਥਾਨੇਸਰ ਜ਼ਿਲ੍ਹਾ ਕਰਨਾਲ ਤੋਂ ਪਟਨਾ ਸਾਹਿਬ ਵਾਸਤੇ ਰਵਾਨਾ ਹੋਏ ਤੇ ਬਾਲ-ਗੁਰੂ ਜੀ ਦੀ ਮਨਮੋਹਣੀ ਸੂਰਤ-ਸੀਰਤ ਦੀ ਆਭਾ ਪਾ ਕੇ ਖੁਸ਼ਨਸੀਬ ਬਣੇ। ਪੀਰ ਹੋਰਾਂ ਨੇ ਦੁਨੀਆ ਨੂੰ ਦੱਸਿਆ ਕਿ ਇਹ ਹਿੰਦੂਆਂ ਅਤੇ ਮੁਸਲਮਾਨਾਂ ਦੇ ਸਾਂਝੇ ਗੁਰੂ ਹੋਣਗੇ। ਗੁਰੂ ਜੀ ਦੀ ਜ਼ਿੰਦਗੀ ਭਰ ਦੀ ਜਦੋਜਹਿਦ ਕਿਸੇ ਮਜ਼੍ਹਬ ਦੇ ਖਿਲਾਫ਼ ਨਹੀਂ ਬਲਕਿ ਜ਼ੁਲਮ ਦੇ ਖਿਲਾਫ਼ ਰਹੀ। ਗੁਰੂ ਜੀ ਨੂੰ ਅਥਾਹ ਪਿਆਰ ਕਰਨ ਵਾਲੇ ਤੇ ਉਨ੍ਹਾਂ ਨੂੰ ਅਸੀਮ ਸਤਿਕਾਰ ਭੇਟ ਕਰਨ ਵਾਲਿਆਂ ਵਿਚ ਉਨ੍ਹਾਂ ਦੇ ਜੀਵਨ-ਕਾਲ ਵਿਚ ਵੀ ਅਣਗਿਣਤ ਮੁਸਲਮਾਨ ਸਨ ਤੇ ਉਦੋਂ ਤੋਂ ਹੁਣ ਤਕ ਅਨੇਕਾਂ ਹੀ ਹੋ ਚੁੱਕੇ ਹਨ। ਇਹ ਸਿਲਸਿਲਾ ਅਨੰਤ ਕਾਲ ਤਕ ਜਾਰੀ ਰਹੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਵਨ ਪ੍ਰਕਾਸ਼ ਗੁਰਪੁਰਬ ਨੂੰ ਗੁਰਮਤਿ ਭਾਵਨਾ ਤੇ ਵਿਚਾਰਧਾਰਾ ਦੇ ਅਨੁਰੂਪ ਮਨਾਉਂਦਿਆਂ ਸਾਨੂੰ ਉਨ੍ਹਾਂ ਦੁਆਰਾ ਦਰਸਾਏ ਜ਼ੁਲਮ ਵਿਰੁੱਧ ਜਦੋਜਹਿਦ ਕਰਨ ਦੇ ਰਸਤੇ 'ਤੇ ਤੁਰਨ ਦਾ ਸੰਕਲਪ ਲੈਣਾ ਚਾਹੀਦਾ ਹੈ। ਸਾਨੂੰ ਗੁਰੂ ਜੀ ਦੇ* ***'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ'*** *ਜਿਹੇ ਪਾਵਨ ਫੁਰਮਾਨਾਂ ਦੀ ਸੇਧ ਵਿਚ ਚੱਲਦਿਆਂ ਸਮੁੱਚੀ ਮਨੁੱਖਤਾ ਪ੍ਰਤੀ ਆਪਣੀ ਸੋਚ ਨੂੰ ਨਿਰਮਲ ਬਣਾਉਣ ਦੀ ਦਿਸ਼ਾ ਵਿਚ ਕ੍ਰਿਆਸ਼ੀਲ ਹੋਣਾ ਚਾਹੀਦਾ ਹੈ। ਗੁਰੂ ਜੀ ਦੇ ਪ੍ਰਕਾਸ਼ ਗੁਰਪੁਰਬ 'ਤੇ ਕੱਟੜਵਾਦੀ ਸੋਚ ਦਾ ਤਿਆਗ ਕਰਨਾ ਤੇ ਸਰਬ-ਸਾਂਝੀਵਾਲਤਾ ਦੇ ਸਰੋਕਾਰ ਨੂੰ ਦ੍ਰਿੜ੍ਹਤਾ ਨਾਲ ਅਪਣਾਉਣਾ ਤੇ ਅਮਲੀ ਰੂਪ 'ਚ ਆਪਣੇ ਜੀਵਨ-ਢੰਗ ਵਿਚ ਸ਼ਾਮਲ ਕਰਨਾ ਮਾਤਾ ਗੁਜਰੀ ਜੀ ਦੇ ਲਾਲ ਦੇ ਪ੍ਰਗਟ ਹੋਣ ਦੀਆਂ ਖੁਸ਼ੀਆਂ ਨੂੰ ਸਹੀ ਅਰਥਾਂ ਵਿਚ ਕਈ ਗੁਣਾਂ ਵਧਾ ਸਕਦਾ ਹੈ।*

■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਾਗੁ ਰਚਿਤ ਬਾਣੀ ਬਾਰੇ

*-ਪ੍ਰੋ. ਕਰਤਾਰ ਸਿੰਘ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਰਾਗ ਰਚਿਤ ਬਾਣੀ ਦੇ ਪੰਦਰ੍ਹਾਂ ਰਾਗਾਂ ਵਿਚ ਉਨਾਹਠ ਸ਼ਬਦ ਹਨ ਤੇ ਸਲੋਕ ਮਹਲਾ ੯ ਦੇ ਸਿਰਲੇਖ ਹੇਠ ਸਤਵਿੰਜਾ ਸਲੋਕਾਂ ਦੀ ਰਚਨਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਸਮੇਂ ਰਾਗੁ ਰਚਿਤ ਬਾਣੀ ਦੀ ਤਰਤੀਬ ਵਿਚ ਪੰਜ ਗੁਰੂ ਸਾਹਿਬਾਨ ਦੀ ਬਾਣੀ ਤੇ ਪੰਦਰ੍ਹਾਂ ਭਗਤਾਂ ਦੀ ਬਾਣੀ ਨੂੰ ਮੁੱਖ ਤੀਹ ਰਾਗਾਂ ਵਿਚ ਦਰਜ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਚਮ ਗੁਰੂ ਜੀ ਦੀ ਬਾਣੀ ਤੋਂ ਬਾਅਦ ਮਹਲਾ ੯ ਦੀ ਬਾਣੀ ਨੂੰ ਰਾਗਾਂ ਅਨੁਸਾਰ ਦਰਜ ਕੀਤਾ ਤੇ ਇਕੱਤੀਵਾਂ ਰਾਗੁ ਜੈਜਾਵੰਤੀ ਦੇ ਚਾਰ ਸ਼ਬਦਾਂ ਨੂੰ ਅੰਦਰਾਜ ਕੀਤਾ। ਮਹਲਾ ੯ ਦੇ ਰਚਿਤ ਰਾਗਾਂ ਨੂੰ ਸਮੇਂ ਸਿਧਾਂਤ ਅਨੁਸਾਰ ਵੇਖਿਆ ਜਾਵੇ ਤਾਂ ਆਸਾ, ਦੇਵਗੰਧਾਰੀ, ਬਸੰਤ ਹਿੰਡੋਲ (ਬਸੰਤ ਰੁੱਤ ਵਿਚ ਹਰ ਸਮੇਂ ਹੀ ਗਾਇਨ ਹੈ), ਬਿਲਾਵਲੁ, ਰਾਮਕਲੀ ਤੇ ਟੋਡੀ ਸਵੇਰੇ ਦੇ ਪਹਿਲੇ-ਦੂਜੇ ਪਹਿਰ ਦੇ ਰਾਗ ਹਨ ਤੇ ਫਿਰ ਦਿਨ ਦੇ ਤੀਜੇ-ਚੌਥੇ ਪਹਿਰ ਵਿਚ ਸਾਰੰਗ, ਧਨਾਸਰੀ, ਮਾਰੂ, ਤਿਲੰਗ ਕਾਫੀ ਤੇ ਗਉੜੀ, ਜੈਤਸਰੀ, ਸੋਰਠਿ, ਬਿਹਾਗੜਾ, ਜੈਜਾਵੰਤੀ ਰਾਤ ਦੇ ਰਾਗ ਹਨ।

**੧. ਰਾਗੁ ਗਉੜੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੀ ਤਰਤੀਬ ਵਿਚ ਗਉੜੀ ਦਾ ਤੀਜਾ ਸਥਾਨ ਹੈ ਤੇ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪੰਦਰ੍ਹਾਂ ਰਾਗਾਂ ਦੀ ਤਰਤੀਬ ਵਿਚ ਰਾਗੁ ਗਉੜੀ ਦਾ ਪਹਿਲਾ ਸਥਾਨ ਹੈ। ਰਾਗੁ ਗਉੜੀ ਵਿਚ ਨੌ ਸ਼ਬਦ ਹਨ। ਹਰ ਸ਼ਬਦ ਦੀਆਂ ਪਹਿਲੀਆਂ ਦੋ ਪੰਕਤੀਆਂ ਤੋਂ ਬਾਅਦ ਰਹਾਉ ਹੈ। ਫਿਰ ਪਹਿਲੇ ਛੇ ਸ਼ਬਦਾਂ ਦੇ ਦੋ-ਦੋ ਪਦੇ, ਸੱਤਵੇਂ ਤੇ ਅਠਵੇਂ ਸ਼ਬਦ ਦੇ ਤਿੰਨ-ਤਿੰਨ ਪਦੇ ਤੇ ਨੌਵੇਂ ਸ਼ਬਦ ਦੇ ਦੋ ਪਦੇ ਹਨ। ਰਾਗ ਰਚਨਾ-ਰਾਗੁ ਗਉੜੀ, ਥਾਟ-ਭੈਰਵ, ਸੁਰ-ਰਿਸ਼ਭ ਧੈਵਤ ਕੋਮਲ ਹੋਰ ਸ਼ੁਧ, ਵਰਜਿਤ ਸੁਰ-ਗੰਧਾਰ ਤੇ ਧੈਵਤ ਆਰੋਹ ਵਿਚ, ਜਾਤੀ ਔੜਵ-ਸੰਪੂਰਨ, ਵਾਦੀ-ਰਿਸ਼ਭ, ਸੰਵਾਦੀ-ਪੰਚਮ ਹੈ। ਸੁਰ ਰਚਨਾ: ਸ, ਰੁ ਸ, ਨ਼ ਧੁ ਨ਼ ਸ ਰੁ ਸ, ਸ ਰੁ ਗ ਰੁ, ਮ ਪ ਧੁ ਪ, ਪ ਨ ਧੁ ਪ, ਮ ਪ ਨ ਸੰ, ਰੁੰ ਗੰ ਰੁੰ ਸੰ, ਨ ਧੁ ਨ ਧੁ ਪ, ਪ ਮ ਪ ਮ ਗ, ਰੁ ਗ ਰੁ ਸ।

**੨.ਰਾਗੁ ਆਸਾ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੀ ਤਰਤੀਬ ਵਿਚ ਰਾਗੁ ਆਸਾ ਦਾ ਚੌਥਾ ਸਥਾਨ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਦੂਜਾ ਸਥਾਨ ਹੈ। ਇਸ ਰਾਗ ਵਿਚ ਇਕ ਸ਼ਬਦ ਦੀ ਰਚਨਾ ਹੈ। ਸ਼ਬਦ ਦੀਆਂ ਦੋ ਪੰਕਤੀਆਂ ਤੋਂ

*ਡਾਇਰੈਕਟਰ, ਗੁਰਮਤਿ ਸੰਗੀਤ ਅਕੈਡਮੀ, ਸ੍ਰੀ ਅਨੰਦਪੁਰ ਸਾਹਿਬ-੧੪੦੧੧੮ (ਰੂਪ ਨਗਰ), ਪੰਜਾਬ। ਮੋ: +੯੧੯੮੭੬੦੬੩੪੨੮

ਬਾਅਦ ਰਹਾਉ ਤੇ ਦੋ ਪਦਿਆਂ ਦੀ ਸ਼ਬਦ ਰਚਨਾ ਹੈ। ਰਾਗ ਰਚਨਾ- ਰਾਗੁ ਆਸਾ, ਥਾਟ ਬਿਲਾਵਲ, ਸੁਰ-ਸਾਰੇ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਗੰਧਾਰ ਤੇ ਨਿਸ਼ਾਦ, ਜਾਤੀ-ਔੜਵ-ਸੰਪੂਰਨ, ਵਾਦੀ-ਮਧਿਅਮ ਤੇ ਸੰਵਾਦੀ-ਸ਼ੜਜ ਹੈ। ਸੁਰ ਰਚਨਾ-ਸ ਰ ਗ ਸ, ਰ ਮ, ਮ ਪ ਮ, ਪ ਧ ਮ ਪ ਮ, ਪ ਧ - ਸਂ, ਸਂ ਰਂ ਸਂ, ਸਂ ਰਂ ਗਂ ਸਂ, ਸਂ ਨ ਧ ਪ ਮ, ਮ ਪ ਧ ਪ ਮ, ਧ ਪ ਮ ਗ ਰ, ਰ ਗ ਸ।

**੩. ਰਾਗੁ ਦੇਵਗੰਧਾਰੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੀ ਤਰਤੀਬ ਵਿਚ ਇਸ ਰਾਗ ਦਾ ਛੇਵਾਂ ਸਥਾਨ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਤੀਜਾ ਸਥਾਨ ਹੈ। ਇਸ ਰਾਗ ਵਿਚ ਤਿੰਨ ਸ਼ਬਦ ਰਚਿਤ ਹਨ। ਰਹਾਉ ਦੀਆਂ ਦੋ ਪੰਕਤੀਆਂ ਤੋਂ ਬਾਅਦ ਦੋ-ਦੋ ਪਦਿਆਂ ਦੇ ਤਿੰਨੇ ਸ਼ਬਦ ਹਨ। ਰਾਗ ਰਚਨਾ-ਰਾਗੁ ਦੇਵਗੰਧਾਰੀ, ਥਾਟ-ਬਿਲਾਵਲ ਆਸਾਵਰੀ ਅੰਗ, ਸੁਰ-ਦੋਵੇਂ ਧੈਵਤ, ਦੋਵੇਂ ਨਿਸ਼ਾਦ ਹੋਰ ਸਭ ਸ਼ੁਧ, ਵਰਜਿਤ ਸੁਰ-ਗੰਧਾਰ ਤੇ ਨਿਸ਼ਾਦ ਆਰੋਹ ਵਿਚ, ਜਾਤੀ-ਔੜਵ-ਸੰਪੂਰਨ, ਵਾਦੀ-ਮਧਿਅਮ, ਸੰਵਾਦੀ-ਸ਼ੜਜ। ਸੁਰ ਰਚਨਾ- ਸ ਰ ਗ ਸ, ਨ਼ ਧ਼ ਪ਼, ਪ਼ ਧ਼ ਸ, ਸ ਰ ਮ, ਮ ਪ, ਧੁ ਨੁ ਧੁ ਪ, ਪ ਧ ਸਂ, ਸਂ ਰਂ ਗਂ ਸਂ, ਸਂ ਨ ਧ ਪ, ਮ ਪ ਧੁ ਨੁ ਧੁ ਪ, ਮ ਪ ਮ, ਗ ਰ ਗ ਸ।

**੪. ਰਾਗੁ ਬਿਹਾਗੜਾ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਬਿਹਾਗੜਾ ਨੂੰ ਸੱਤਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਬਿਹਾਗੜਾ ਦਾ ਚੌਥਾ ਸਥਾਨ ਹੈ। ਇਸ ਰਾਗ ਵਿਚ ਇਕ ਸ਼ਬਦ ਦੀ ਰਚਨਾ ਹੈ। ਰਹਾਉ ਦੀਆਂ ਦੋ ਪੰਗਤੀਆਂ ਤੋਂ ਬਾਦ ਤਿੰਨ ਪਦਿਆਂ ਦੀ ਸ਼ਬਦ ਰਚਨਾ ਹੈ। ਰਾਗ ਰਚਨਾ-ਰਾਗੁ ਬਿਹਾਗੜਾ, ਥਾਟ-ਬਿਲਾਵਲ, ਸੁਰ-ਦੋਵੇਂ ਨਿਸ਼ਾਦ ਤੇ ਹੋਰ ਸਭ ਸ਼ੁਧ, ਵਰਜਿਤ ਸੁਰ-ਰਿਸ਼ਵ ਤੇ ਧੈਵਤ ਆਰੋਹ ਵਿਚ। ਜਾਤੀ ਔੜਵ-ਸੰਪੂਰਨ, ਵਾਦੀ-ਗੰਧਾਰ, ਸੰਵਾਦੀ-ਨਿਸ਼ਾਦ। ਸੁਰ ਰਚਨਾ - ਸ ਨ਼ ਸ, ਨ਼ ਸ ਗ, ਗ ਮ ਗ, ਗ ਮ ਪ, ਪ ਧ ਗ ਮ ਗ, ਗ ਮ ਪ ਨ ਸਂ, ਪ ਨ ਸਂ ਗਂ ਰਂ ਸ, ਸਂ ਨ ਧ ਪ, ਧ ਨੁ ਧ ਪ, ਧ ਗ ਮ ਗ, ਰ ਸ, ਸ ਨ਼ ਸ।

**੫. ਰਾਗੁ ਸੋਰਠਿ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਸੋਰਠਿ ਨੂੰ ਨੌਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਸੋਰਠਿ ਦਾ ਪੰਜਵਾਂ ਸਥਾਨ ਹੈ। ਇਸ ਰਾਗ ਵਿਚ ਬਾਰ੍ਹਾਂ ਸ਼ਬਦਾਂ ਦੀ ਰਚਨਾ ਹੈ। ਸ਼ਬਦਾਂ ਦੀਆਂ ਦੋ ਪੰਕਤੀਆਂ ਤੋਂ ਬਾਅਦ ਰਹਾਉ ਹੈ। ਪਹਿਲੇ ਦੂਜੇ ਸ਼ਬਦਾਂ ਦੇ ਦੋ-ਦੋ ਪਦੇ, ਤੀਜੇ ਚੌਥੇ ਤੇ ਪੰਜਵੇ ਸ਼ਬਦਾਂ ਦੇ ਤਿੰਨ-ਤਿੰਨ ਪਦੇ, ਛੇਵੇਂ ਸ਼ਬਦ ਦੇ ਦੋ ਪਦੇ, ਸੱਤਵੇਂ ਦੇ ਤਿੰਨ ਪਦੇ, ਅਠਵੇਂ ਦੇ ਦੋ ਪਦੇ ਤੇ ਨੌਵੇਂ ਦਸਵੇਂ, ਗਿਆਰ੍ਹਵੇਂ ਤੇ ਬਾਰ੍ਹਵੇਂ ਦੇ ਤਿੰਨ-ਤਿੰਨ ਪਦੇ ਹਨ। ਰਾਗ ਰਚਨਾ-ਰਾਗੁ ਸੋਰਠਿ, ਥਾਟ-ਖਮਾਜ, ਸੁਰ-ਦੋਵੇਂ ਨਿਸ਼ਾਦ ਬਾਕੀ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਗੰਧਾਰ ਤੇ ਧੈਵਤ, ਅਵਰੋਹ ਵਿਚ ਗੰਧਾਰ ਮੀਂਡ, ਮ ਰ ਦੁਆਰਾ ਗੰਧਾਰ ਦਾ ਗੁਪਤ ਪ੍ਰਯੋਗ, ਜਾਤੀ-ਔੜਵ-ਸ਼ਾੜਵ,

ਵਾਦੀ-ਰਿਸ਼ਭ, ਸੰਵਾਦੀ-ਧੈਵਤ। ਸੁਰ-ਰਚਨਾ ਸ, ਨ਼ ਸ, ਨ਼ ਧ਼ ਪ਼, ਮ਼ ਪ਼ ਨ਼ ਸ, ਸ ਰ ਨ਼ ਸ, ਰ ਮ ਰ, ਰ ਮ ਪ, ਮ ਪ ਧ - ਮ ਰ, ਮ ਪ ਨੁ ਧ ਪ, ਮ ਪ ਨ ਸੰ, ਪ ਨ ਸੰ ਰੰ ਨੁ ਧ ਪ, ਧ ਮ ਰ, ਸ ਰ ਨ਼ ਸ।

**੬. ਰਾਗੁ ਧਨਾਸਰੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਧਨਾਸਰੀ ਨੂੰ ਦਸਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਧਨਾਸਰੀ ਦਾ ਛੇਵਾਂ ਸਥਾਨ ਹੈ। ਇਸ ਰਾਗ ਵਿਚ ਚਾਰ ਸ਼ਬਦ ਰਚਿਤ ਹਨ। ਸ਼ਬਦਾਂ ਦੀਆਂ ਦੋ ਤੁਕਾਂ ਦੇ ਰਹਾਉ ਤੋਂ ਬਾਅਦ ਚਾਰੇ ਸ਼ਬਦਾਂ ਦੇ ਦੋ-ਦੋ ਪਦੇ ਹਨ। ਰਾਗ ਰਚਨਾ-ਰਾਗੁ ਧਨਾਸਰੀ, ਥਾਟ-ਕਾਫੀ, ਸੁਰ-ਗੰਧਾਰ ਤੇ ਨਿਸ਼ਾਦ ਕੋਮਲ ਹੋਰ ਸਭ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਰਿਸ਼ਭ ਤੇ ਧੈਵਤ, ਜਾਤੀ-ਔੜਵ-ਸੰਪੂਰਨ, ਵਾਦੀ-ਪੰਚਮ, ਸੰਵਾਦੀ ਸ਼ੜਜ। ਸੁਰ ਰਚਨਾ-ਸ ਨੁ ਸ, ਨੁ ਸ ਗੁ ਰ ਸ, ਨੁ ਧ਼ ਪ਼, ਪ਼ ਨੁ ਸ, ਸ ਗੁ ਮ ਪ, ਗੁ ਮ ਪ ਨੁ ਧ ਪ, ਪ ਨੁ ਧ ਪ ਨੁ ਸੰ, ਪ ਨੁ ਸੰ, ਪ ਨੁ ਸੰ ਗੁੰ ਰੰ ਸੰ, ਨੁ ਸੰ ਨੁ ਧ ਪ, ਪ ਨੁ ਧ ਪ, ਪ ਮ ਪ ਗੁ, ਗੁ ਮ ਪ ਮ ਪ ਗੁ ਰ ਸ, ਨੁ ਸ।

**੭. ਰਾਗੁ ਜੈਤਸਰੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਜੈਤਸਰੀ ਨੂੰ ਗਿਆਰ੍ਹਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਜੈਤਸਰੀ ਦਾ ਸੱਤਵਾਂ ਸਥਾਨ ਹੈ। ਇਸ ਰਾਗ ਵਿਚ ਤਿੰਨ ਸ਼ਬਦ ਰਚਿਤ ਹਨ। ਸ਼ਬਦਾਂ ਦੀਆਂ ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਹੈ। ਪਹਿਲੇ ਸ਼ਬਦ ਦੇ ਦੋ ਪਦੇ, ਦੂਜੇ ਸ਼ਬਦ ਦੇ ਤਿੰਨ ਤੇ ਤੀਜੇ ਦੇ ਦੋ ਪਦੇ ਹਨ। ਰਾਗ ਰਚਨਾ-ਰਾਗੁ ਜੈਤਸਰੀ, ਥਾਟ ਪੂਰਵੀ, ਸੁਰ-ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ ਹੋਰ ਸਭ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਰਿਸ਼ਭ ਤੇ ਧੈਵਤ, ਜਾਤੀ-ਔੜਵ-ਸੰਪੂਰ੍ਨ, ਵਾਦੀ-ਗੰਧਾਰ, ਸੰਵਾਦੀ-ਨਿਸ਼ਾਦ। ਸੁਰ ਰਚਨਾ- ਨੁ ਸ ਗ ਰੁ ਸ, ਸ ਨ਼ ਧੁ਼ ਪ਼, ਮ ਪ਼ ਨ਼ ਸ, ਨ਼ ਸ ਗ ਮ ਪ, ਗੁ ਮ ਪ ਧੁ ਪ, ਗ ਮ ਪ ਨ ਧੁ ਪ, ਗ ਮ ਪ ਨ ਸੰ, ਨ ਸੰ ਗੰ ਰੁੰ ਸੰ, ਗੰ ਮੰ ਪੰ ਮ ਗੰ ਰੁੰ ਸੰ, ਨ ਸੰ ਨ ਧੁ ਪ, ਮ ਪ ਧੁ ਪ, ਮ - ਗ, ਪ ਗ ਰੁ ਸ।

**੮. ਰਾਗੁ ਟੋਡੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਟੋਡੀ ਨੂੰ ਬਾਰ੍ਹਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਟੋਡੀ ਦਾ ਅੱਠਵਾਂ ਸਥਾਨ ਹੈ। ਰਾਗੁ ਟੋਡੀ ਵਿਚ ਇਕ ਸ਼ਬਦ ਰਚਿਤ ਹੈ। ਸ਼ਬਦ ਦੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਤੇ ਸ਼ਬਦ ਦੇ ਦੋ ਹੀ ਪਦੇ ਹਨ। ਰਾਗ ਰਚਨਾ-ਰਾਗੁ ਟੋਡੀ, ਥਾਟ-ਤੋੜੀ, ਸੁਰ-ਰਿਸ਼ਭ, ਗੰਧਾਰ ਤੇ ਧੈਵਤ ਕੋਮਲ, ਮਧਿਅਮ ਤੀਵਰ ਤੇ ਹੋਰ ਸਭ ਸ਼ੁਧ। ਵਰਜਿਤ ਸੁਰ-ਕੋਈ ਨਹੀਂ। ਜਾਤੀ-ਸੰਪੂਰਨ-ਸੰਪੂਰਨ, ਵਾਦੀ-ਧੈਵਤ ਤੇ ਸੰਵਾਦੀ-ਗੰਧਾਰ। ਸੁਰ ਰਚਨਾ- ਸ ਰੁ ਨ਼ ਸ, ਨ਼ ਸ ਧੁ਼ ਨ਼ ਸ, ਸ ਰੁ ਗੁ ਰੁ ਸ, ਧ਼ ਨ਼ ਸ ਰੁ ਗੁ, ਗੁ ਮ ਧੁ - ਪ, ਗੁ ਮ ਧੁ ਨ ਧੁ ਪ, ਮ ਧੁ ਨ ਸੰ, ਧੂ ਨ ਸੰ ਰੁੰ ਸੰ, ਸੰ ਰੁੰ ਗੁੰ ਰੁੰ, ਰੁੰ ਗੁੰ ਮੰ ਗੁੰ, ਰੁੰ ਗੁੰ ਰੁੰ ਸੰ, ਸੰ ਰੁੰ ਨ ਸੰ ਨ ਧੁ ਪ, ਮ ਧੁ ਮ ਗੁ ਰੁ, ਰੁ ਗੁ ਰੁ ਸ।

**੯. ਰਾਗੁ ਤਿਲੰਗ ਕਾਫੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਤਿਲੰਗ ਦਾ ਚੌਦਵਾਂ ਸਥਾਨ ਹੈ। ਰਾਗੁ ਤਿਲੰਗ ਕਾਫੀ ਦਾ ਸਰੂਪ ਤਿਲੰਗ ਦੇ ਕਾਫੀ ਦੇ ਮਿਸ਼ਰਨ ਨਾਲ ਬਣਿਆ ਹੈ। ਇੱਥੇ ਮਹਲਾ ੯ ਦੇ ਰਾਗਾਂ ਵਿਚ ਤਿਲੰਗ ਕਾਫੀ ਦਾ ਨੌਵਾਂ ਸਥਾਨ ਹੈ। ਇਸ ਰਾਗ ਵਿਚ ਤਿੰਨ ਸ਼ਬਦਾਂ ਦੀ ਰਚਨਾ ਹੈ। ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਤੇ ਪਹਿਲੇ ਦੋ ਸ਼ਬਦਾਂ ਦੇ ਦੋ-ਦੋ ਪਦੇ ਤੇ ਤੀਜੇ ਸ਼ਬਦ ਦੇ ਤਿੰਨ ਪਦੇ ਹਨ। ਰਾਗ ਰਚਨਾ-ਰਾਗੁ ਤਿਲੰਗ ਕਾਫੀ, ਥਾਟ-ਉਪਥਾਟ-ਖਮਾਜ ਕਾਫੀ, ਸੁਰ-ਦੋਵੇਂ ਗੰਧਾਰ ਦੋਵੇਂ ਨਿਸ਼ਾਦ ਹੋਰ ਸਭ ਸ਼ੁਧ, ਵਰਜਿਤ ਸੁਰ-ਰਿਸ਼ਭ ਤੇ ਧੈਵਤ ਆਰੋਹ ਵਿਚ, ਜਾਤੀ-ਔੜਵ-ਸੰਪੂਰਨ, ਵਾਦੀ-ਸ਼ੁਧ ਗੰਧਾਰ, ਸੰਵਾਦੀ-ਸ਼ੁਧ ਨਿਸ਼ਾਦ। ਸੁਰ ਰਚਨਾ-ਸ ਨ਼ ਸ, ਨੁ਼ ਧ਼ ਪ਼, ਮ਼ ਪ਼ ਨ਼ ਸ, ਸ ਗ ਮ, ਮ ਪ ਮ ਗੁ ਰ, ਸ ਗ ਮ ਪ, ਨੁ ਧ ਪ ਮ ਗੁ ਰ, ਸ ਗ ਮ ਪ, ਨ ਸਂ, ਪ ਨ ਸਂ, ਸਂ ਗਂ ਮਂ ਗਂ, ਮਂ ਗੁਂ ਰਂ ਸਂ, ਸਂ ਨੁ ਧ ਪ, ਗ ਮ ਪ ਨੁ ਪ, ਮ ਪ ਮ ਗੁ ਰ, ਗੁ ਰ ਸ।

**੧੦. ਰਾਗੁ ਬਿਲਾਵਲੁ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਬਿਲਾਵਲੁ ਨੂੰ ਸੋਲਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਬਿਲਾਵਲੁ ਦਾ ਦਸਵਾਂ ਸਥਾਨ ਹੈ। ਇਸ ਰਾਗ ਵਿਚ ਤਿੰਨ ਸ਼ਬਦਾਂ ਦੀ ਰਚਨਾ ਹੈ। ਪਹਿਲੇ ਦੋ ਸ਼ਬਦਾਂ ਵਿਚ ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਤੇ ਦੋ-ਦੋ ਪਦਿਆਂ ਦੇ ਸ਼ਬਦ ਹਨ ਤੇ ਤੀਜੇ ਸ਼ਬਦ ਵਿਚ ਰਹਾਉ ਤੋਂ ਬਾਅਦ ਤਿੰਨ ਪਦੇ ਹਨ। ਰਾਗ ਰਚਨਾ-ਰਾਗੁ ਬਿਲਾਵਲੁ, ਥਾਟ-ਬਿਲਾਵਲ, ਸੁਰ-ਸਾਰੇ ਸ਼ੁਧ, ਵਰਜਿਤ ਸੁਰ-ਕੋਈ ਨਹੀਂ, ਜਾਤੀ-ਸੰਪੂਰਨ-ਸੰਪੂਰਨ, ਵਾਦੀ-ਧੈਵਤ, ਸੰਵਾਦੀ-ਗੰਧਾਰ ਹੈ। ਸੁਰ ਰਚਨਾ- ਸ ਰ ਗ ਰ ਸ, ਧ਼ ਨ਼ ਸ, ਰ ਗ ਮ ਗ, ਰ ਗ ਮ ਪ ਮ ਗ, ਗ ਮ ਪ ਧ ਪ, ਧ ਨ ਸਂ, ਧ ਨ ਸਂ ਰਂ ਸਂ, ਰਂ ਗਂ ਮਂ ਗਂ, ਧਂ ਪਂ ਮਂ ਗਂ ਰਂ ਸਂ, ਸਂ ਰਂ ਸਂ ਨ ਧ, ਧ ਪ ਮ ਗ, ਰ ਗ ਮ ਪ ਮ ਗ, ਰ ਸ।

**੧੧. ਰਾਗੁ ਰਾਮਕਲੀ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਰਾਮਕਲੀ ਦਾ ਅਠਾਰ੍ਹਵਾਂ ਸਥਾਨ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਰਾਮਕਲੀ ਦਾ ਗਿਆਰ੍ਹਵਾਂ ਸਥਾਨ ਹੈ। ਇਸ ਰਾਗ ਵਿਚ ਤਿੰਨ ਸ਼ਬਦਾਂ ਦੀ ਰਚਨਾ ਹੈ। ਤਿੰਨਾਂ ਸ਼ਬਦਾਂ ਵਿਚ ਪਹਿਲੀਆਂ ਦੋ ਪੰਗਤੀਆਂ ਤੋਂ ਬਾਅਦ ਰਹਾਉ ਤੇ ਫਿਰ ਤਿੰਨ ਤਿੰਨ ਪਦਿਆਂ ਦੇ ਸ਼ਬਦ ਹਨ। ਰਾਗ ਰਚਨਾ-ਰਾਗੁ ਰਾਮਕਲੀ, ਥਾਟ-ਭੈਰਵ, ਸੁਰ-ਰਿਸ਼ਭ ਧੈਵਤ ਕੋਮਲ, ਦੋਵੇਂ ਮਧਿਅਮ ਤੇ ਦੋਵੇਂ ਨਿਸ਼ਾਦ ਹੋਰ ਸਭ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਰਿਸ਼ਭ, ਜਾਤੀ-ਸ਼ਾੜਵ-ਸੰਪੂਰਨ, ਵਾਦੀ-ਪੰਚਮ, ਸੰਵਾਦੀ-ਸ਼ੜਜ। ਸੁਰ ਰਚਨਾ-ਸ ਰੁ ਸ, ਨ਼ ਧੁ਼ ਪ਼, ਧੁ਼ ਨੁ਼ ਧੁ਼ ਪ਼, ਧੁ਼ ਨ਼ ਸ, ਸ ਰੁ ਸ, ਸ ਗ ਮ, ਗ ਮ ਪ, ਪ ਧੁ ਪ, ਮ ਪ ਧੁ ਨੁ ਧੁ ਪ, ਮ ਪ ਧੁ ਨ ਸਂ, ਧੁ ਨ ਸਂ ਰੁਂ ਸਂ, ਗਂ ਮਂ ਰੁਂ ਸਂ, ਨ ਸਂ ਨ ਧੁ ਪ, ਪ ਧੁ ਮ ਪ, ਧੁ ਪ ਮ ਪ ਮ, ਗ ਮ ਰੁ ਸ

**੧੨. ਰਾਗੁ ਮਾਰੂ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ

ਵਿਚ ਰਾਗੁ ਮਾਰੂ ਨੂੰ ਇੱਕੀਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਮਾਰੂ ਦਾ ਬਾਰ੍ਹਵਾਂ ਸਥਾਨ ਹੈ। ਰਾਗੁ ਮਾਰੂ ਵਿਚ ਤਿੰਨ ਸ਼ਬਦਾਂ ਦੀ ਰਚਨਾ ਹੈ। ਸ਼ਬਦਾਂ ਦੀਆਂ ਪਹਿਲੀਆਂ ਦੋ ਪੰਕਤੀਆਂ ਤੋਂ ਬਾਅਦ ਰਹਾਉ ਤੇ ਫਿਰ ਤਿੰਨਾਂ ਹੀ ਸ਼ਬਦਾਂ ਦੇ ਦੋ-ਦੋ ਪਦੇ ਹਨ। ਰਾਗ ਰਚਨਾ-ਰਾਗੁ ਮਾਰੂ, ਥਾਟ-ਖਮਾਜ, ਸੁਰ-ਦੋਵੇਂ ਮਧਿਅਮ, ਦੋਵੇਂ ਧੈਵਤ, ਦੋਵੇਂ ਨਿਸ਼ਾਦ ਹੋਰ ਸੁਰ ਸ਼ੁਧ, ਵਾਦੀ-ਗੰਧਾਰ, ਸੰਵਾਦੀ-ਨਿਸ਼ਾਦ। ਸੁਰ ਰਚਨਾ-ਸ ਗ ਰ ਸ, ਨੁ਼ ਧ਼ ਪ਼, ਪ਼ ਧ਼ ਨ਼ ਸ, ਸ ਗ ਮ ਪ, ਪ ਧੁ ਮ ਪ, ਧੁ ਨ ਧੁ ਪ, ਮ ਪ ਧੁ ਮ ਪ, ਪ ਧ ਨ ਸੰ, ਸੰ ਗੰ ਰੰ ਸੰ, ਸੰ ਨੁ ਧ ਪ, ਧੁ ਨ ਧੁ ਪ, ਮ ਪ ਧੁ ਪ, ਪ ਧ ਪ ਗ, ਧ ਪ ਮ ਗ, ਰ ਸ।

**੧੩. ਰਾਗੁ ਬਸੰਤੁ ਹਿੰਡੋਲ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਬਸੰਤੁ ਨੂੰ ਪੰਝੀਵਾਂ ਸਥਾਨ ਪ੍ਰਾਪਤ ਹੈ। ਰਾਗੁ ਬਸੰਤੁ ਹਿੰਡੋਲ ਰਾਗੁ ਬਸੰਤੁ ਤੇ ਹਿੰਡੋਲ ਦਾ ਮਿਸ਼ਰਨ ਹੈ। ਆਰੋਹ ਵਿਚ ਰਾਗੁ ਬਸੰਤੁ ਤੇ ਅਵਰੋਹ ਵਿਚ ਹਿੰਡੋਲ ਦੇ ਸੁਰਾਂ ਦਾ ਪ੍ਰਯੋਗ ਹੈ। ਇੱਥੇ ਮਹਲਾ ੯ ਦੇ ਰਾਗਾਂ ਵਿਚ ਬਸੰਤੁ ਹਿੰਡੋਲ ਦਾ ਤੇਰ੍ਹਵਾਂ ਸਥਾਨ ਹੈ। ਇਸ ਰਾਗ ਵਿਚ ਪੰਜ ਸ਼ਬਦਾਂ ਦੀ ਰਚਨਾ ਹੈ। ਸ਼ਬਦਾਂ ਵਿਚ ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਹੈ। ਪਹਿਲੇ ਸ਼ਬਦ ਦੇ ਦੋ ਪਦੇ, ਦੂਜੇ ਤੀਜੇ ਚੌਥੇ ਤੇ ਪੰਜਵੇਂ ਸ਼ਬਦ ਦੇ ਤਿੰਨ ਤਿੰਨ ਪਦੇ ਹਨ। ਰਾਗ ਰਚਨਾ-ਰਾਗੁ ਬਸੰਤੁ ਹਿੰਡੋਲ, ਥਾਟ-ਉਪਥਾਟ-ਬਿਲਾਵਲੁ ਕਲਿਆਨ, ਸੁਰ-ਦੋਵੇਂ ਮਧਿਅਮ ਹੋਰ ਸਭ ਸ਼ੁਧ, ਵਰਜਿਤ ਸੁਰ-ਰਿਸ਼ਭ ਤੇ ਪੰਚਮ, ਜਾਤੀ-ਔੜਵ-ਔੜਵ, ਵਾਦੀ-ਮਧਿਅਮ, ਸੰਵਾਦੀ-ਸ਼ੜਜ ਤਾਰ ਸਪਤਕ। ਸੁਰ ਰਚਨਾ- ਸ ਗ ਮ, ਮ ਪ ਮ, ਗ ਮ ਧ ਮ ਗ, ਗ ਮ ਧ ਨ ਸੰ, ਸੰ ਨ ਧ ਮ ਗ, ਗ ਮ ਧ ਨ ਸੰ, ਸੰ ਗੰ ਮੰ ਗੰ ਸੰ, ਧ ਨ ਸੰ, ਗ ਮ ਧ ਨ ਸੰ, ਸੰ ਨ ਧ ਮ ਗ, ਧ ਮ ਗ, ਮ ਗ ਸ। ਰਾਗੁ ਬਸੰਤੁ ਦਾ ਰੂਪ ਜਗਾਉਣ ਲਈ ਮ ਪ ਮ ਦਾ ਵੀ ਕੁਝ ਪ੍ਰਯੋਗ ਕੀਤਾ ਜਾਂਦਾ ਹੈ।

**੧੪. ਰਾਗੁ ਸਾਰਗ:** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਸਾਰਗ ਨੂੰ ਛੱਬੀਵਾਂ ਸਥਾਨ ਪ੍ਰਾਪਤ ਹੈ ਤੇ ਇੱਥੇ ਮਹਲਾ ੯ ਦੇ ਰਾਗਾਂ ਵਿਚ ਸਾਰਗ ਦਾ ਚੌਦਵਾਂ ਸਥਾਨ ਹੈ। ਰਾਗੁ ਸਾਰਗ ਵਿਚ ਚਾਰ ਸ਼ਬਦਾਂ ਦੀ ਰਚਨਾ ਹੈ ਤੇ ਸ਼ਬਦਾਂ ਦੀਆਂ ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਤੇ ਚਾਰੇ ਸ਼ਬਦਾਂ ਦੇ ਦੋ-ਦੋ ਪਦੇ ਹਨ। ਰਾਗ ਰਚਨਾ-ਰਾਗੁ ਸਾਰਗ, ਥਾਟ-ਕਾਫੀ, ਸੁਰ-ਦੋਨੋਂ ਨਿਸ਼ਾਦ, ਹੋਰ ਸਭ ਸ਼ੁਧ, ਵਰਜਿਤ ਸੁਰ-ਗੰਧਾਰ ਤੇ ਧੈਵਤ, ਜਾਤੀ-ਔੜਵ-ਔੜਵ, ਵਾਦੀ-ਰਿਸ਼ਭ, ਸੰਵਾਦੀ-ਪੰਚਮ। ਸੁਰ ਰਚਨਾ- ਸ ਨ਼ ਸ, ਨ਼ ਸ ਰ ਸ, ਸ ਨ਼ ਸ ਨੁ਼ ਪ਼, ਮ਼ ਪ਼ ਨ਼ ਸ, ਨ਼ ਸ ਰ, ਮ ਰ, ਰ ਮ ਪ ਨੁ ਪ, ਮ ਪ ਨ ਸੰ, ਰੰ ਮੰ ਰੰ ਸੰ, ਨ ਸੰ ਨੁ ਪ, ਰ ਮ ਪ ਨੁ ਪ, ਮ ਪ ਮ, ਰ ਮ ਰ, ਸ ਨ਼ ਸ।

**੧੫. ਰਾਗੁ ਜੈਜਾਵੰਤੀ :** ਸ਼ਬਦ ਰਚਨਾ- ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਖ ਰਾਗਾਂ ਦੇ ਤਰਤੀਬ ਵਿਚ ਰਾਗੁ ਜੈਜਾਵੰਤੀ ਨੂੰ ਇੱਕਤੀਵਾਂ ਸਥਾਨ ਪ੍ਰਾਪਤ ਹੈ ਤੇ ਇਸ ਰਾਗ ਦੀ

ਰਚਨਾ ਤੇ ਚਾਰ ਸ਼ਬਦ ਵੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹਨ। ਇੱਥੇ ਮਹਲਾ ੯ ਦੇ ਰਾਗਾਂ ਵਿਚ ਆਖਰੀ ਪੰਦਰ੍ਹਵਾਂ ਸਥਾਨ ਹੈ। ਸ਼ਬਦਾਂ ਦੀਆਂ ਪਹਿਲੀਆਂ ਦੋ ਤੁਕਾਂ ਤੋਂ ਬਾਅਦ ਰਹਾਉ ਤੇ ਫਿਰ ਦੋ-ਦੋ ਪਦਿਆਂ ਦੇ ਚਾਰੇ ਸ਼ਬਦ ਹਨ। ਰਾਗ ਰਚਨਾ-ਰਾਗੁ ਜੈਜਾਵੰਤੀ, ਥਾਟ-ਖਮਾਜ, ਸੁਰ-ਦੋਨੋਂ ਗੰਧਾਰ ਦੋਨੋਂ ਨਿਸ਼ਾਦ, ਹੋਰ ਸਭ ਸ਼ੁਧ, ਵਰਜਿਤ ਸੁਰ-ਆਰੋਹ ਵਿਚ ਧੈਵਤ (ਸੋਰਠਿ ਅੰਗ), ਆਰੋਹ ਵਿਚ ਪੰਚਮ (ਬਾਗੇਰਸ਼ਰੀ ਅੰਗ), ਜਾਤੀ-ਸ਼ਾੜਵ ਸੰਪੂਰਨ, ਵਾਦੀ-ਰਿਸ਼ਭ, ਸੰਵਾਦੀ-ਪੰਚਮ। ਸੁਰ ਰਚਨਾ-ਸ ਰ ਨ਼ ਸ, ਸ ਰ ਨੁ਼ ਧ਼ ਪ਼ ਰ, ਰ ਗੁ ਰ ਸ, ਰ ਗ ਮ ਗ ਰ, ਰ ਗ ਮ ਪ, ਪ ਧ ਮ ਗ ਰ, ਰ ਗ ਮ ਨੁ ਧ ਪ, ਮ ਪ ਨ ਸਂ, ਨ ਸਂ ਰਂ, ਰਂ ਗੁਂ ਰਂ ਸਂ, ਰਂ ਗਂ ਮਂ ਗਂ ਰਂ, ਰਂ ਗੁਂ ਸਂ ਰਂ ਨ ਸਂ, ਸਂ ਨੁ ਧ ਪ, ਪ ਧ ਮ ਪ, ਮ ਗ ਰ, ਧ ਮ ਗ ਰ, ਰ ਗੁ ਰ ਸ, ਨ਼ ਸ ਧ਼ ਨੁ਼ ਰ - ਸ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਮੁੱਚੀ ਬਾਣੀ ਵਿਚ ਮਨ ਨੂੰ ਸਮਝਾਉਣ ਦੀ ਹੀ ਬਖਸ਼ਿਸ਼ ਹੈ। ਮਨ ਭੁਲਿਆ ਹੋਇਆ ਤੇ ਮਾਇਆ ਵਿਚ ਉਲਝਿਆ ਹੋਇਆ ਹੈ। *ਭੂਲਿਓ ਮਨੁ ਮਾਇਆ ਉਰਝਾਇਓ ॥*, ਮਨ ਮੂਰਖ ਹੈ— *ਮਨ ਮੂਰਖ ਅਜਹੂ ਨਹ ਸਮਝਤ ॥*, ਮਨ ਤਾਂ ਕੁਤੇ ਦੀ ਨਿਆਈ ਹੈ— *ਦੁਆਰਹਿ ਦੁਆਰਿ ਸੁਆਨ ਜਿਉ ਡੋਲਤ* ਸਾਰੀ ਬਾਣੀ ਵਿਚ ਕਾਫੀ ਸ਼ਬਦਾਂ ਦੀ ਰਹਾਉ ਦੀ ਪੰਗਤੀ ਦੀ ਅਰੰਭਤਾ 'ਰੇ ਮਨ', 'ਮਨ ਰੇ' ਤੋਂ ਕੀਤੀ ਗਈ ਹੈ। *ਮਨ ਰੇ ਕਉਨੁ ਕੁਮਤਿ ਤੈ ਲੀਨੀ, ਮਨ ਰੇ ਕਹਾ ਭਇਓ ਤੈ ਬਉਰਾ ॥ ਰੇ ਮਨ ਰਾਮ ਸਿਉ ਕਰਿ ਪ੍ਰੀਤਿ. . . ਮਨ ਰੇ ਗਹਿਓ ਨ ਗੁਰ ਉਪਦੇਸੁ ॥* ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ਤੇਰੇ ਅੰਦਰ ਹੀ ਉਸਦਾ ਵਾਸਾ ਹੈ *ਕਾਹੇ ਰੇ ਬਨ ਖੋਜਨ ਜਾਈ ॥* ਪ੍ਰਭੂ ਦਾ ਸਿਮਰਨ ਹੀ ਸਦਾ ਸੁਖਦਾਈ ਹੈ *ਹਰਿ ਕੋ ਨਾਮੁ ਸਦਾ ਸੁਖਦਾਈ, ਸਗਲ ਜਗਤੁ ਹੈ ਜੈਸੇ ਸੁਪਨਾ ॥* ਅੰਤ ਸਮੇਂ ਤਾ ਨਾਮ ਹੀ ਸਹਾਈ ਹੈ। *ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥*

ਸਲੋਕਾਂ ਦੀ ਰਚਨਾ ਵਿਚ ਹਰਿ ਸਲੋਕ ਗਿਆਨ ਦਾ ਭੰਡਾਰ ਹੈ। ਤਕਰੀਬਨ ਵੀਹ ਕੁ ਸਲੋਕਾਂ ਵਿਚ ਤਾਂ ਗੁਰੂ ਜੀ ਨੇ *'ਸੁਨਿ ਰੇ ਮਨਾ', 'ਭਜੁ ਹਰਿ ਮਨਾ', 'ਹਰਿ ਭਜੁ ਮਨਾ', 'ਤਿਹ ਭਜੁ ਮਨਾ'* ਆਦਿ ਪੰਕਤੀਆਂ ਰਾਹੀਂ ਗੁਰੂ ਸਾਹਿਬ ਨੇ ਨਾਮ ਜਪਨ ਦ੍ਰਿੜ੍ਹਾਇਆ ਹੈ। 'ਜਗਤੁ ਭਿਖਾਰੀ ਫਿਰਤੁ ਹੈ' ਅਤੇ ਸਿਮਰਨ ਦੁਆਰਾ *'ਪੂਰਨ ਹੋਵਹਿ ਕਾਮ', 'ਜਉ ਸੁਖ ਕਉ ਚਾਹੈ ਸਦਾ'* ਪ੍ਰਭੂ ਦੀ ਸਰਨ ਵਿਚ ਸਦੀਵੀ ਸੁਖ ਪ੍ਰਾਪਤ ਹੋਵੇਗਾ। *'ਏਕ ਭਗਤਿ ਭਗਵਾਨ'* ਭਗਤੀ ਵਿਹੂਣਾ ਮਨੁੱਖ ਕੁੱਤੇ ਤੇ ਸੂਰ ਸਮਾਨ ਹੈ। *'ਜਗ ਰਚਨਾ ਸਭ ਝੂਠ ਹੈ'*, ਸੰਸਾਰ ਸੁਪਨਾ ਹੈ *'ਰਾਮੁ ਗਇਓ ਰਾਵਨੁ ਗਇਓ', 'ਸੰਗ ਸਖਾ ਸਭਿ ਤਜਿ ਗਏ', 'ਟੇਕ ਏਕ ਰਘੁਨਾਥ'* ਪਰਮਾਤਮਾ ਦਾ ਨਾਮ ਹੀ ਅੰਤ ਸਮੇਂ ਸਹਾਰਾ ਹੈ। *'ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥'*

■

*ਦਸੰਬਰ ੨੦੨੧ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

**ਕੈਥਲ:** ਹਰਿਆਣਾ ਸੂਬੇ ਦਾ ਇਹ ਨਗਰ ਸਿੱਖ ਰਿਆਸਤ ਦੀ ਰਾਜਧਾਨੀ ਰਿਹਾ ਹੈ। ਅਠਾਰ੍ਹਵੀਂ ਸਦੀ ਵਿਚ ਸਿੱਖ ਰਿਆਸਤ ਦਾ ਅੰਗ ਬਣੇ ਇਸ ਨਗਰ ਵਿਖੇ ਸਿੱਖ ਅਧਿਐਨ ਦਾ ਮਹੱਤਵਪੂਰਨ ਕਾਰਜ ਸਾਹਮਣੇ ਆਇਆ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸ਼ਰਧਾਲੂ ਭਾਈ ਭਗਤੂ ਦੀ ਵੰਸ਼ ਵਿੱਚੋਂ ਭਾਈ ਦੇਸੂ ਸਿੰਘ ਨੇ ਇਸ ਨਗਰ ਨੂੰ ਜਿੱਤ ਕੇ ਆਪਣੀ ਰਿਆਸਤ ਕਾਇਮ ਕੀਤੀ ਸੀ। ਇਸ ਦੇ ਪੋਤਰੇ ਭਾਈ ਉਦੈ ਸਿੰਘ ਨੇ ਪ੍ਰਸਿੱਧ ਨਿਰਮਲੇ ਵਿਦਵਾਨ ਭਾਈ ਸੰਤੋਖ ਸਿੰਘ ਨੂੰ ਸਿੱਖ ਇਤਿਹਾਸ ਲਿਖਣ ਲਈ ਸਰਪ੍ਰਸਤੀ ਪ੍ਰਦਾਨ ਕੀਤੀ ਜਿਸ ਦੇ ਸਿੱਟੇ ਵਜੋਂ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸਿਰਲੇਖ ਅਧੀਨ ਗੁਰੂ ਮਹਿਮਾ ਸੰਬੰਧੀ ਪ੍ਰਸਿੱਧ ਰਚਨਾ ਸਾਹਮਣੇ ਆਈ ਜਿਸ ਦੀ ਕਥਾ ਗੁਰਦੁਆਰਾ ਸਾਹਿਬਾਨ ਵਿਖੇ ਨਿਰੰਤਰ ਕੀਤੀ ਜਾਂਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਦੋ ਗੁਰਧਾਮ ਇੱਥੇ ਸਥਿਤ ਹਨ।

**੧. ਗੁਰਦੁਆਰਾ ਨਿੰਮ ਸਾਹਿਬ ਪਾਤਸ਼ਾਹੀ ਨੌਵੀਂ, ਕੈਥਲ:** ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਨਗਰ ਵਿਖੇ ਆਏ ਸਨ। ਠੰਡਾਰ ਤੀਰਥ ਨੇੜੇ ਨਿੰਮ ਦੇ ਇਕ ਰੁੱਖ ਹੇਠਾਂ ਉਨ੍ਹਾਂ ਨੇ ਡੇਰਾ ਕੀਤਾ ਸੀ ਅਤੇ ਇੱਥੇ ਹੀ ਸੰਗਤ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਉਂਦੀ ਸੀ। ਨਿੰਮ ਦੇ ਜਿਸ ਰੁੱਖ ਹੇਠਾਂ ਗੁਰੂ ਜੀ ਨੇ ਡੇਰਾ ਕੀਤਾ ਸੀ ਉੱਥੇ ਗੁਰਦੁਆਰਾ ਨਿੰਮ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਇਸ ਗੁਰਦੁਆਰੇ ਦੇ ਨਾਂ ੧੦ ਵਿੱਘੇ ਜ਼ਮੀਨ ਹੈ। ਇਸ ਥਾਂ ਗੁਰੂ ਸਾਹਿਬ ਦੇ ਵੇਲੇ ਦਾ ਇਕ ਨਿੰਮ ਦਾ ਬਿਰਛ ਹੈ, ਜਿਸ ਦੇ ਪੱਤੇ ਖਵਾ ਕੇ ਸਤਿਗੁਰੂ ਨੇ ਰੋਗੀ ਦਾ ਤਾਪ ਦੂਰ ਕੀਤਾ ਸੀ।"[੬] ਬਾਬਾ ਹਰਬੰਸ ਸਿੰਘ ਅਤੇ ਬਾਬਾ ਫੌਜਾ ਸਿੰਘ ਨੇ ੧੯੮੪ ਈ. ਵਿਚ ਇਸ ਗੁਰਧਾਮ ਦੀ ਸੇਵਾ ਕਰਵਾਈ ਸੀ। ਇਹ ਗੁਰਧਾਮ ਗੁਰਦੁਆਰਾ ਮੰਜੀ ਸਾਹਿਬ ਨਾਲ ਅਟੈਚ ਹੈ ਜਿਸ ਦਾ ਪ੍ਰਬੰਧ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਸਥਾਨਕ ਕਮੇਟੀ ਨਾ ਹੋਣ ਕਰਕੇ ਇਸ ਦਾ ਸਿੱਧਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਹੈ। ਲੱਗਭਗ ਸਾਢੇ ਚਾਰ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ ਅਤੇ ਸਰੋਵਰ ਆਦਿ ਬਣੇ ਹੋਏ ਹਨ। ਇਸ ਤੋਂ ਇਲਾਵਾ ਇਸ ਅਸਥਾਨ 'ਤੇ ਡੇਰਾ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨

ਕਾਰ ਸੇਵਾ ਮੌਜੂਦ ਹੈ ਜਿਸ ਦਾ ਪ੍ਰਬੰਧ ਪਹਿਲਾਂ ਬਾਬਾ ਫੌਜਾ ਸਿੰਘ ਕਰਦੇ ਸਨ ਅਤੇ ਫਿਰ ਬਾਬਾ ਪਾਲਾ ਸਿੰਘ ਲੱਗਭਗ ੪੫ ਸਾਲ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਹੋਏ ੧੦ ਜੂਨ, ੨੦੨੧ ਈ. ਨੂੰ ਅਕਾਲ ਚਲਾਣਾ ਕਰ ਗਏ ਹਨ।

**੨. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਕੈਥਲ:** ਕੈਥਲ ਵਿਖੇ ਨਿੰਮ ਦੇ ਇਕ ਰੁੱਖ ਹੇਠਾਂ ਠੰਡਾਰ ਤੀਰਥ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਡੇਰਾ ਕੀਤਾ ਸੀ ਅਤੇ ਦਰਸ਼ਨ ਕਰਨ ਲਈ ਆਉਣ ਵਾਲੀ ਸੰਗਤ ਵਿੱਚੋਂ ਇਕ ਤਰਖਾਣ ਸ਼ਰਧਾਲੂ ਨੇ ਗੁਰੂ ਜੀ ਨੂੰ ਆਪਣੇ ਘਰ ਵਿਖੇ ਚਰਨ ਪਾਉਣ ਦੀ ਬੇਨਤੀ ਕੀਤੀ। ਸਤਿਕਾਰ ਸਹਿਤ ਇਸ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਜਿਸ ਤੋਂ ਖ਼ੁਸ਼ ਹੋ ਕੇ ਗੁਰੂ ਜੀ ਨੇ ਬਚਨ ਕੀਤਾ, "ਧੰਨ ਸਿਖੀ। ਏਥੇ ਸਿਖੀ ਦਾ ਨਿਵਾਸ ਹੋਊ। ਕਥਾ ਕੀਰਤਨ ਹੋਊ ਸਦਾ।"[੭] ਭਾਈ ਸੰਤੋਖ ਸਿੰਘ ਗੁਰੂ ਜੀ ਦੇ ਕੈਥਲ ਜਾਣ ਦਾ ਜ਼ਿਕਰ ਕਰਦੇ ਹੋਏ ਦੱਸਦੇ ਹਨ ਕਿ ਜਦੋਂ ਗੁਰੂ ਜੀ ਨੇ ਬਹਿਰ ਜੱਖ ਤੋਂ ਚੱਲ ਕੇ ਢੰਡਾਰ ਤੀਰਥ 'ਤੇ ਡੇਰਾ ਕੀਤਾ ਤਾਂ ਉਨ੍ਹਾਂ ਨਾਲ ਇਕ ਤਰਖਾਣ ਸਿੱਖ ਵੀ ਮੌਜੂਦ ਸੀ। ਇਸ ਨੇ ਗੁਰੂ ਜੀ ਨੂੰ ਦੱਸਿਆ ਕਿ ਅੱਗੇ ਕੈਥਲ ਨਗਰ ਹੈ ਤਾਂ ਗੁਰੂ ਜੀ ਨੇ ਪੁੱਛਿਆ ਕਿ ਇਸ ਨਗਰ ਵਿਚ ਕੋਈ ਸਿੱਖ ਪਰਵਾਰ ਵੀ ਨਿਵਾਸ ਕਰਦਾ ਹੈ ਤਾਂ ਇਸ ਨੇ ਕਿਹਾ ਕਿ ਇੱਥੇ ਸਿੱਖਾਂ ਦੇ ਤਿੰਨ ਘਰ ਹਨ। ਇਨ੍ਹਾਂ ਵਿੱਚੋਂ ਦੋ ਘਰ ਬਾਣੀਆਂ ਅਤੇ ਇਕ ਘਰ ਤਰਖਾਣ ਦਾ ਹੈ। ਇਹ ਤਰਖਾਣ ਗੁਰੂ ਜੀ ਨੂੰ ਆਪਣੇ ਭਾਈਚਾਰੇ ਨਾਲ ਸੰਬੰਧਿਤ ਤਰਖਾਣ ਸਿੱਖ ਦੇ ਘਰ ਲੈ ਗਿਆ ਜਿਸ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਸ ਦੀਆਂ ਸਮੂਹ ਮਨੋਕਾਮਨਾ ਪੂਰੀਆਂ ਹੋਣ ਦਾ ਅਸ਼ੀਰਵਾਦ ਦੇ ਕੇ ਅੱਗੇ ਚਲੇ ਗਏ ਪਰ ਜਿਸ ਅਸਥਾਨ 'ਤੇ ਗੁਰੂ ਜੀ ਨੇ ਨਿਵਾਸ ਕੀਤਾ ਸੀ ਉੱਥੇ ਪਰਮਾਤਮਾ ਦੀ ਉਸਤਤਿ ਵਿਚ ਸ਼ਬਦ ਕੀਰਤਨ ਅਰੰਭ ਹੋ ਗਿਆ।[੮] ਇਸ ਤਰਖਾਣ ਦਾ ਪਰਵਾਰ ਹਾਲੇ ਵੀ ਇਸ ਨਗਰ ਵਿਖੇ ਮੌਜੂਦ ਹੈ ਜਿਸ ਵਿੱਚੋਂ ਸ੍ਰੀ ਜੈਪਾਲ ਜੀ ਨਾਲ ਮੁਲਾਕਾਤ ਹੋਈ ਤਾਂ ਉਨ੍ਹਾਂ ਦੱਸਿਆ ਕਿ ਜਦੋਂ ਗੁਰੂ ਜੀ ਨੇ ਸਾਡੇ ਪੂਰਵਜ ਰੋਡਾ ਬਾਢੀ[੯] ਦੇ ਘਰ ਚਰਨ ਪਾਏ ਤਾਂ ਉਨ੍ਹਾਂ ਨੇ ਗੁਰੂ ਜੀ ਦੀ ਯਥਾਯੋਗ ਸੇਵਾ ਕੀਤੀ ਸੀ। ਉਮਰ ਜ਼ਿਆਦਾ ਹੋ ਜਾਣ ਉਪਰੰਤ ਵੀ ਉਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ, ਗੁਰੂ ਜੀ ਨੇ ਮਾਤਾ ਜੀ ਦੀ ਸੇਵਾ ਤੋਂ ਖੁਸ਼ ਹੋ ਕੇ ਘਰ ਵਿਚ ਔਲਾਦ ਪੈਦਾ ਹੋਣ ਦਾ ਅਸ਼ੀਰਵਾਦ ਦਿੱਤਾ ਸੀ। ਜਿੱਥੇ ਗੁਰੂ ਜੀ ਨੇ ਨਿਵਾਸ ਕੀਤਾ ਸੀ ਉਹ ਅਸਥਾਨ ਉਸੇ ਸਮੇਂ ਤੋਂ ਹੀ ਪੂਜਾ ਅਸਥਾਨ ਬਣ ਗਿਆ ਸੀ। ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਸਾਡਾ ਪਰਵਾਰ ਬਹੁਤ ਵਧਿਆ। ਇਨ੍ਹਾਂ ਨੇ ਆਪਣੇ ਪੂਰਵਜਾਂ ਦੇ ਇਹ ਨਾਂ ਦੱਸੇ - ਸ੍ਰੀ ਸੌਂਧਾ ਰਾਮ, ਪੜਦਾਦਾ ਜੀ; ਸ੍ਰੀ ਰਿਖੀ ਰਾਮ, ਦਾਦਾ ਜੀ; ਸ੍ਰੀ ਮੰਗਤ ਰਾਮ, ਪਿਤਾ ਜੀ; ਸ੍ਰੀ ਜੀਵਨ ਰਾਮ ਅਤੇ ਸ੍ਰੀ ਵਿਕਰਮ ਸਿੰਘ, ਪੁੱਤਰ।

ਕੈਥਲ ਵਿਖੇ ਜਿਸ ਤਰਖਾਣ ਦੇ ਘਰ ਗੁਰੂ ਜੀ ਨੇ ਨਿਵਾਸ ਕੀਤਾ ਸੀ ਸਮਾਂ ਪਾ ਕੇ ਉਹ ਅਸਥਾਨ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਵਜੋਂ ਪ੍ਰਸਿੱਧ ਹੋ

ਗਿਆ। ਇਸ ਗੁਰਦੁਆਰਾ ਸਾਹਿਬ ਦੇ ਨਾਲ ਹੀ ਨਿਵਾਸ ਕਰਨ ਵਾਲੇ ਸ. ਜਗਰੂਪ ਸਿੰਘ ਦਾ ਜਨਮ ੧੯੩੬ ਵਿਚ ਹੋਇਆ ਸੀ। ਇਨ੍ਹਾਂ ਨੇ ਦੱਸਿਆ ਕਿ ਇਨ੍ਹਾਂ ਦੇ ਪਿਤਾ ਸ. ਸੰਤ ਸਿੰਘ ੧੯੭੧ ਈ. ਵਿਚ ੮੦ ਸਾਲ ਦੇ ਹੋ ਕੇ ਅਕਾਲ ਚਲਾਣਾ ਕੀਤੇ ਸਨ, ਇਹ ਇਸ ਅਸਥਾਨ 'ਤੇ ਮਹੰਤ ਦੀ ਸੇਵਾ ਨਿਭਾਉਂਦੇ ਸਨ।[੧੦] ਕੈਥਲ ਦੇ ਰਾਜੇ ਭਾਈ ਲਾਲ ਸਿੰਘ ਨੇ ਇਸ ਅਸਥਾਨ 'ਤੇ ਗੁਰੂ ਜੀ ਦੀ ਯਾਦ ਵਿਚ ਇਕ ਗੁਰਧਾਮ ਦੀ ਉਸਾਰੀ ਕਰਵਾਈ ਸੀ। ੧੯੪੭ ਈ. ਵਿਚ ਪਾਕਿਸਤਾਨ ਬਣਨ ਉਪਰੰਤ ਜਿਹੜੇ ਸਿੱਖ ਇੱਥੇ ਆ ਕੇ ਵੱਸ ਗਏ ਸਨ, ਉਨ੍ਹਾਂ ਨੇ ਇਸ ਦੀ ਸੇਵਾ-ਸੰਭਾਲ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਛੋਟੀਆਂ ਇੱਟਾਂ ਦੀ ਬਣੀ ਹੋਈ ਇਸ ਇਮਾਰਤ ਦੀ ਕਾਰ ਸੇਵਾ ੧੯੭੪ ਈ. ਵਿਚ ਬਾਬਾ ਜੀਵਨ ਸਿੰਘ ਪਿਹੋਵੇ ਵਾਲਿਆਂ ਅਤੇ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਨੇ ਕਰਵਾਈ ਸੀ। ਮੌਜੂਦਾ ਸਮੇਂ ਵਿਚ ਇਸ ਇਮਾਰਤ ਦੀ ਕਾਰ ਸੇਵਾ ਦੁਬਾਰਾ ਅਰੰਭ ਕੀਤੀ ਗਈ ਹੈ। ੨੧ ਮਾਰਚ, ੧੯੨੧ ਈ. ਨੂੰ ਨਵੇਂ ਦਰਬਾਰ ਹਾਲ ਦਾ ਨੀਂਹ ਪੱਥਰ ਰੱਖ ਕੇ ਸ੍ਰੀ ਗੁਰੂ ਤੇਗ ਬਹਾਦਰ ਸੇਵਾ ਦਲ ਵੱਲੋਂ ਇਹ ਕਾਰਜ ਅਰੰਭ ਕਰ ਦਿੱਤਾ ਗਿਆ ਹੈ। ਲੱਗਭਗ ਅੱਧਾ ਏਕੜ ਜ਼ਮੀਨ 'ਤੇ ਉਸਾਰੀ ਅਧੀਨ ਨਵਾਂ ਦਰਬਾਰ ਹਾਲ, ਲੰਗਰ ਹਾਲ, ਦਫ਼ਤਰ ਅਤੇ ੧੦ ਰਿਹਾਇਸ਼ੀ ਕਮਰੇ ਮੌਜੂਦ ਹਨ। ਗੁਰਦੁਆਰਾ ਸਾਹਿਬ ਦੀ ਲੱਗਭਗ ੧੯ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ ਅਤੇ ਇਸ ਦੀ ੧੨ ਏਕੜ ਜ਼ਮੀਨ 'ਤੇ ਗੁਰੂ ਤੇਗ ਬਹਾਦਰ ਪਬਲਿਕ ਸਕੂਲ ਚੱਲ ਰਿਹਾ ਹੈ। ਇਸ ਗੁਰਧਾਮ ਤੋਂ ੩੦੦ ਮੀਟਰ ਦੀ ਦੂਰੀ 'ਤੇ ਉਹ ਹਵੇਲੀ ਮੌਜੂਦ ਹੈ ਜਿਹੜੀ ਕਿ ਕੈਥਲ ਦੇ ਰਾਜੇ ਭਾਈ ਉਦੇ ਸਿੰਘ ਨੇ ਭਾਈ ਸੰਤੋਖ ਸਿੰਘ ਨੂੰ ਦਿੱਤੀ ਸੀ ਜਿੱਥੇ ਉਨ੍ਹਾਂ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰਚਨਾ ਕੀਤੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਮੌਜੂਦਾ ਸਮੇਂ ਵਿਚ ਇੱਥੇ ਲੋਕਲ ਕਮੇਟੀ ਨਾ ਹੋਣ ਕਰਕੇ ਇਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ, ਸ. ਰੁਪੰਦਰ ਸਿੰਘ ਮੈਨੇਜਰ ਅਤੇ ਭਾਈ ਸਾਹਿਬ ਸਿੰਘ ਗ੍ਰੰਥੀ ਸਿੰਘ ਦੀ ਸੇਵਾ ਨਿਭਾ ਰਹੇ ਹਨ।

**ਖਟਕੜ:** ਹਰਿਆਣਾ ਦੇ ਜੀਂਦ ਜ਼ਿਲ੍ਹੇ ਵਿਚ ਖਰਕ ਭੂਰਾ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਖਰਕ ਭੂਰਾ ਤੋਂ ਆ ਕੇ ਗੁਰੂ ਜੀ ਨੇ ਪਿੰਡ ਦੇ ਬਾਹਰਵਾਰ ਇਕ ਟੋਭੇ ਦੇ ਕੰਢੇ ਡੇਰਾ ਕੀਤਾ ਸੀ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਿੰਡ ਦੇ ਦਲ ਨਾਮਕ ਚੌਧਰੀ ਨੇ ਕੁਝ ਬੰਦੇ ਨਾਲ ਲੈ ਕੇ ਗੁਰੂ ਜੀ ਦੇ ਘੋੜੇ ਚੋਰੀ ਕਰਨ ਦਾ ਯਤਨ ਕੀਤਾ ਤਾਂ ਅੰਨ੍ਹਾ ਹੋ ਗਿਆ ਅਤੇ ਜਦੋਂ ਇਨ੍ਹਾਂ ਨੇ ਘੋੜਿਆਂ ਨੂੰ ਵਾਪਸ ਉਨ੍ਹਾਂ ਦੇ ਸਥਾਨਾਂ 'ਤੇ ਬੰਨ੍ਹ ਦਿੱਤਾ ਤਾਂ ਦਿਖਾਈ ਦੇਣ

ਲੱਗ ਪਿਆ। ਅਗਲੇ ਦਿਨ ਸਵੇਰੇ ਚੌਧਰੀ ਨੇ ਸਾਥੀਆਂ ਸਮੇਤ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਮਾਫ਼ੀ ਮੰਗੀ। ਗੁਰੂ ਜੀ ਨੇ ਮਾਫ਼ ਕਰਦੇ ਹੋਏ ਇਨ੍ਹਾਂ ਨੂੰ ਪਰਮਾਤਮਾ ਦਾ ਨਾਮ ਸਿਮਰਨ ਅਤੇ ਲੋਕਾਂ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ।

ਪਿੰਡ ਵਾਲਿਆਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਇਲਾਕੇ ਦਾ ਪਾਣੀ ਖਾਰਾ ਅਤੇ ਵਰਤੋਂ ਯੋਗ ਨਹੀਂ ਹੈ। ਇਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਕੇ ਗੁਰੂ ਜੀ ਨੇ ਇਕ ਤੀਰ ਚਲਾਉਂਦੇ ਹੋਏ ਕਿਹਾ ਕਿ ਜਿੱਥੋਂ ਤਕ ਤੀਰ ਗਿਆ ਹੈ ਉੱਥੋਂ ਤਕ ਖੂਹ ਦਾ ਪਾਣੀ ਮਿੱਠਾ ਨਿਕਲੇਗਾ। ਗੁਰਦੁਆਰਾ ਸਾਹਿਬ ਦੇ ਵਿਚ ਮੌਜੂਦ ਇਕ ਖੂਹ ਦਾ ਪਾਣੀ ਹਾਲੇ ਵੀ ਵਰਤਿਆ ਜਾਂਦਾ ਹੈ। ਖਾਰਾ ਪਾਣੀ ਹੋਣ ਕਰਕੇ ਇਸ ਇਲਾਕੇ ਦਾ ਪਾਣੀ ਵਰਤੋਂ ਯੋਗ ਨਹੀਂ ਹੈ, ਇਸ ਲਈ ਇਸ ਦਾ ਪੱਧਰ ਨੀਵਾਂ ਨਹੀਂ ਹੈ। ਇਸ ਖੂਹ ਦਾ ਪਾਣੀ ਵੀ ੪੫-੫੦ ਫੁੱਟ 'ਤੇ ਮੌਜੂਦ ਹੈ। ਪਿੰਡ ਵਿਚ ਹੁਣ ਸਰਕਾਰ ਵੱਲੋਂ ਵੀ ਪਾਣੀ ਦਾ ਪ੍ਰਬੰਧ ਕੀਤਾ ਗਿਆ ਹੈ।

ਰਵਿਦਾਸੀਆ ਭਾਈਚਾਰੇ ਨਾਲ ਸੰਬੰਧਿਤ ਸ. ਪ੍ਰਕਾਸ਼ ਸਿੰਘ ਇਸੇ ਪਿੰਡ ਦੇ ਹਨ ਜਿਹੜੇ ਕਿ ਰਾਜ ਮਿਸਤਰੀ ਦਾ ਕੰਮ ਕਰਦੇ ਹਨ। ਇਹ ਦੱਸਦੇ ਹਨ ਕਿ ਇਹ ਉਸ ਪਰਵਾਰ ਵਿੱਚੋਂ ਹਨ ਜਿਸ ਦੀ ਪੂਰਵਜ ਇਕ ਬੀਬੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿੰਨ ਪੁੱਤਰਾਂ ਦੀ ਬਖ਼ਸ਼ਿਸ਼ ਕੀਤੀ ਸੀ ਅਤੇ ਇਨ੍ਹਾਂ ਤਿੰਨਾਂ ਦੇ ਨਾਂ 'ਤੇ ਪਿੰਡ ਵਿਚ ਤਿੰਨ ਮੁਹੱਲੇ ਹਨ - ਬਗੜਮ (ਵੱਡਾ) ਮੁਹੱਲਾ, ਵਿਚਲਾ ਮੁਹੱਲਾ, ਛੰਨਾ (ਛੋਟਾ) ਮੁਹੱਲਾ। ਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਵਧੇ ਇਹ ਪਰਵਾਰ ਹੀ ਗੁਰਦੁਆਰਾ ਸਾਹਿਬ ਵਿਖੇ ਸਭ ਤੋਂ ਵਧੇਰੇ ਸੇਵਾ ਕਰਦੇ ਹਨ। ਪਿੰਡ ਦੇ ਹੋਰਨਾਂ ਲੋਕਾਂ ਵਿਚ ਵੀ ਗੁਰੂ-ਘਰ ਪ੍ਰਤੀ ਸਤਿਕਾਰ ਕਾਇਮ ਹੈ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲਿਆਂ ਦੀ ਸੰਸਥਾ ਵੱਲੋਂ ਬਾਬਾ ਗੋਪਾਲ ਸਿੰਘ ਕੈਥਲ ਵਾਲਿਆਂ ਰਾਹੀਂ ਤਿਆਰ ਕਰਵਾਈ ਗਈ ਹੈ। ਪਹਿਲਾਂ ਇਕ ਛੋਟਾ ਜਿਹਾ ਮੰਜੀ ਸਾਹਿਬ ਸੀ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੋਂ ਇਲਾਵਾ ੪-੫ ਵਿਅਕਤੀ ਹੀ ਸੰਗਤ ਕਰ ਸਕਦੇ ਸਨ। ੨੦੦੯ ਈ. ਵਿਚ ਤਿਆਰ ਹੋਈ ਮੌਜੂਦਾ ਇਮਾਰਤ ਵਿਚ ੪੦-੫੦ ਦੇ ਲੱਗਭਗ ਸੰਗਤ ਇਕੱਤਰ ਹੋ ਸਕਦੀ ਹੈ। ਗੁਰਦੁਆਰਾ ਸਾਹਿਬ ਦੀ ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਮੁਲਾਜ਼ਮਾਂ ਲਈ ਕੁਝ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਇਸ ਗੁਰਦੁਆਰਾ ਸਾਹਿਬ ਦੀ ੪੭ ਏਕੜ ਜ਼ਮੀਨ ਵਾਹੀ ਯੋਗ ਹੈ ਜਿਸ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪ ਹੀ ਖੇਤੀ ਕੀਤੀ ਜਾਂਦੀ ਹੈ। ਇਹ ਗੁਰਧਾਮ ਜੀਂਦ ਦੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਅਟੈਚ ਹੈ।

**ਖਰਕ ਭੂਰਾ:** ਜੀਂਦ ਜ਼ਿਲ੍ਹੇ ਵਿਚ ਧਮਤਾਨ ਸਾਹਿਬ ਵਿਖੇ ਸਥਿਤ ਨੌਵੀਂ ਪਾਤਸ਼ਾਹੀ ਦੇ ਇਤਿਹਾਸਿਕ ਗੁਰਧਾਮ ਤੋਂ ੩੫ ਕਿਲੋਮੀਟਰ ਦੀ ਦੂਰੀ 'ਤੇ ਖਰਕ ਭੂਰਾ ਪਿੰਡ ਵਿਖੇ

ਗੁਰਦੁਆਰਾ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਧਮਤਾਨ ਸਾਹਿਬ ਤੋਂ ਨਰਵਾਣਾ ਰਾਹੀਂ ਜੀਂਦ ਜਾਂਦੇ ਹੋਏ ਖੇੜੀ ਮਸਾਨੀਆਂ ਤੋਂ ਖੱਬੇ ਹੱਥ ਦੋ ਕਿਲੋਮੀਟਰ ਅੰਦਰ ਪਿੰਡ ਦੇ ਦੂਜੇ ਪਾਸੇ ਟੋਭੇ ਦੇ ਕੰਢੇ ਸੁਸ਼ੋਭਿਤ ਇਹ ਗੁਰਧਾਮ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਪਿੰਡ ਵਿਚ ਹੋਰ ਟੋਭੇ ਵੀ ਮੌਜੂਦ ਹਨ ਪਰ ਜਿਹੜਾ ਟੋਭਾ ਗੁਰਦੁਆਰਾ ਸਾਹਿਬ ਅਤੇ ਸਟੇਡੀਅਮ ਦੇ ਵਿਚਕਾਰ ਸਥਿਤ ਹੈ, ਉਸ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇੱਥੇ ਨਹਾਉਣ (ਇਸ਼ਨਾਨ ਕਰਨ) ਨਾਲ ਖਾਜ, ਖੁਜਲੀ ਅਤੇ ਚਮੜੀ ਦੇ ਰੋਗ ਦੂਰ ਹੁੰਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਪਿੰਡ ਵਿਖੇ ਆਉਣ ਦੀ ਨਿਸ਼ਾਨੀ 'ਤੇ ਪਟਿਆਲਾ ਰਿਆਸਤ ਵੱਲੋਂ ਇੱਥੇ ੧੯੧੧ ਈ. ਵਿਚ ਇਕ ਗੁਰਧਾਮ ਦੀ ਉਸਾਰੀ ਕਰਵਾਈ ਗਈ ਸੀ।[੧੧] ਇਸ ਦੀ ਜਗ੍ਹਾ 'ਤੇ ਨਵੀਂ ਇਮਾਰਤ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲਿਆਂ ਦੀ ਸੰਸਥਾ ਵੱਲੋਂ ਬਾਬਾ ਗੋਪਾਲ ਸਿੰਘ ਰਾਹੀਂ ੨੦੧੧ ਈ. ਵਿਚ ਤਿਆਰ ਕਰਵਾਈ ਗਈ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਸ ਦੇ ਨਾਲ ਹੀ ੧੫੦ ਸਾਲ ਪੁਰਾਣੀ ਇਕ ਇਮਾਰਤ ਮੌਜੂਦ ਹੈ ਜਿੱਥੇ ਪਹਿਲਾਂ ਲੰਗਰ ਚੱਲਦਾ ਸੀ ਪਰ ਹੁਣ ਇੱਥੇ ਗ੍ਰੰਥੀ ਸਿੰਘ ਦੀ ਰਿਹਾਇਸ਼ ਹੈ। ਇਸ ਪੁਰਾਤਨ ਇਮਾਰਤ ਦੇ ਨਾਲ ਹੀ ਇਮਲੀ ਦਾ ਇਕ ਪੁਰਾਤਨ ਰੁੱਖ ਮੌਜੂਦ ਹੈ ਜਿਹੜਾ ਕਿ ਗੁਰੂ ਜੀ ਦੇ ਸਮੇਂ ਦਾ ਦੱਸਿਆ ਜਾਂਦਾ ਹੈ। ਲੱਗਭਗ ਪੌਣਾ ਏਕੜ ਵਿਚ ਸਥਿਤ ਇਸ ਗੁਰਧਾਮ ਦੇ ਗ੍ਰੰਥੀ ਭਾਈ ਰਵਿੰਦਰ ਸਿੰਘ ਨੇ ਦੱਸਿਆ ਕਿ ਪਿੰਡ ਦੀ ਵਧੇਰੇ ਵੱਸੋਂ ਗੈਰ-ਸਿੱਖ ਹੈ ਜਿਹੜੀ ਕਿ ਗੁਰਦੁਆਰਾ ਸਾਹਿਬ ਵਿਖੇ ਹਾਜ਼ਰੀ ਭਰਦੀ ਹੈ। ਟੋਭੇ ਵਿਚ ਇਸ਼ਨਾਨ ਕਰਨ ਨਾਲ ਚਮੜੀ ਦੇ ਰੋਗ ਦੂਰ ਹੋਣ ਦੇ ਵਿਸ਼ਵਾਸ ਕਾਰਨ ਦਿੱਲੀ ਤਕ ਦੀ ਸੰਗਤ ਇੱਥੇ ਇਸ਼ਨਾਨ ਕਰਨ ਲਈ ਆਉਂਦੀ ਹੈ। ਇਹ ਗੁਰਦੁਆਰਾ ਸਾਹਿਬ ਜੀਂਦ ਦੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਅਟੈਚ ਹੈ।

**ਗੜ੍ਹੀ ਨਜ਼ੀਰ:** ਕੈਥਲ ਜ਼ਿਲ੍ਹੇ ਵਿਚ ਇਹ ਪਿੰਡ ਸਮਾਣੇ ਤੋਂ ਲੱਗਭਗ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸਮਾਣੇ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ 'ਤੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਗੜ੍ਹੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੜ੍ਹੀ ਨਜ਼ੀਰ ਦੇ ਨਾਂ 'ਤੇ ਇਸ ਗੁਰਧਾਮ ਦੀ ਪ੍ਰਸਿੱਧੀ ਦਾ ਕਾਰਨ ਇਹ ਦੱਸਿਆ ਜਾਂਦਾ ਹੈ ਕਿ ਇਹ ਗੜ੍ਹੀ ਇਕ ਮੁਸਲਮਾਨ ਮੁਹੰਮਦ ਬਖ਼ਸ਼ ਦੀ ਸੀ ਜਿਸ ਨੇ ਸੈਫ਼ਾਬਾਦ ਵਿਖੇ ਗੁਰੂ ਜੀ ਦੇ ਦਰਸ਼ਨ ਕੀਤੇ ਸਨ ਅਤੇ ਇਹ ਉਨ੍ਹਾਂ ਦੀ ਧਾਰਮਿਕ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਸੀ। ਸਿੱਖ ਸਰੋਤਾਂ ਤੋਂ ਜਾਣਕਾਰੀ ਮਿਲਦੀ ਹੈ ਕਿ ੧੬੭੫ ਈ. ਵਿਚ ਜਦੋਂ ਗੁਰੂ ਜੀ ਦਿੱਲੀ ਵਿਖੇ ਸ਼ਹਾਦਤ ਦੇਣ ਲਈ ਜਾ ਰਹੇ ਸਨ ਤਾਂ ਕੁਝ ਸਮੇਂ ਲਈ ਸਮਾਣਾ ਵਿਖੇ ਰੁਕੇ ਸਨ। ਮੁਹੰਮਦ ਬਖ਼ਸ਼ ਨੂੰ ਜਦੋਂ ਇਹ ਪਤਾ ਲੱਗਿਆ ਕਿ ਸ਼ਾਹੀ ਸਵਾਰ ਗੁਰੂ ਜੀ ਨੂੰ ਲੱਭ ਰਹੇ ਹਨ ਤਾਂ ਇਹ ਗੁਰੂ ਜੀ

ਨੂੰ ਆਪਣੀ ਗੜ੍ਹੀ ਵਿਖੇ ਲੈ ਗਿਆ ਸੀ।[੧੨] ਗੜ੍ਹੀ ਵਾਲੇ ਸਥਾਨ 'ਤੇ ਗੁਰੂ ਸਾਹਿਬ ਦੀ ਯਾਦ ਵਿਚ ਸੁੰਦਰ ਗੁਰਧਾਮ ਸੁਸ਼ੋਭਿਤ ਹੈ। ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਕ ਸਥਾਨਕ ਕਮੇਟੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਇਸ ਦਾ ਪ੍ਰਬੰਧ ਕਰਦੀ ਹੈ। ਇਸ ਗੁਰਧਾਮ ਦੀ ਸੇਵਾ-ਸੰਭਾਲ ਵਿਚ ਕਾਰ ਸੇਵਾ ਵਾਲੇ ਵਿਸ਼ੇਸ਼ ਯੋਗਦਾਨ ਪਾ ਰਹੇ ਹਨ। ੧੯੭੨ ਈ. ਵਿਚ ਬਾਬਾ ਜੀਵਨ ਸਿੰਘ ਜੀ ਨੇ ਇਸ ਗੁਰਧਾਮ ਦੀ ਸੇਵਾ-ਸੰਭਾਲ ਵਿਚ ਯੋਗਦਾਨ ਪਾਉਣਾ ਅਰੰਭ ਕੀਤਾ ਸੀ। ਇਨ੍ਹਾਂ ਤੋਂ ਬਾਅਦ ਬਾਬਾ ਬਖ਼ਸ਼ੀਸ ਸਿੰਘ ਜੀ, ਬਾਬਾ ਗੁਰਮੇਲ ਸਿੰਘ ਜੀ, ਬਾਬਾ ਹਰਬੰਸ ਸਿੰਘ ਜੀ ਅਤੇ ਮੌਜੂਦਾ ਸਮੇਂ ਵਿਚ ਬਾਬਾ ਬਚਨ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਬਲਬੀਰ ਸਿੰਘ ਜੀ ਇਹ ਸੇਵਾ ਨਿਭਾਅ ਰਹੇ ਹਨ। ੧੦ ਏਕੜ ਜ਼ਮੀਨ ਹੈ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ੧੯੮੦ ਵਿਚ ਤਿਆਰ ਕੀਤੀ ਗਈ ਸੀ ਜਿਸ ਵਿਚ ਸੰਗਤ ਦੀ ਸਹੂਲਤ ਲਈ ਲੰਗਰ, ਰਿਹਾਇਸ਼ ਦਾ ਯੋਗ ਪ੍ਰਬੰਧ ਹੈ।

**ਡੁੱਢੀ (ਡਿਉਢੀ):** ਕੁਰਕਸ਼ੇਤਰ ਜ਼ਿਲ੍ਹੇ ਵਿਚ ਲਾਡਵਾ-ਕੁਰਕਸ਼ੇਤਰ ਸੜਕ 'ਤੇ ਲਾਡਵਾ ਤੋਂ ਢਾਈ ਕਿਲੋਮੀਟਰ ਬਾਅਦ ਖੱਬੇ ਹੱਥ ਬਰਹਨ, ਡੁੱਢਾ ਆਦਿ ਪਿੰਡਾਂ ਰਾਹੀਂ ਡੁੱਢੀ ਪਿੰਡ ੧੩ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸਿੱਖ ਸ੍ਰੋਤਾਂ ਵਿਚ ਇਸ ਦਾ ਨਾਂ ਡਿਉਢੀ ਸਾਹਿਬ ਵੀ ਆਇਆ ਹੈ। ਜੂਨ ੧੯੩੧ ਈ. ਵਿਚ ਭਾਈ ਧੰਨਾ ਸਿੰਘ ਦੱਸਦਾ ਹੈ ਕਿ ਇਸ ਪਿੰਡ ਵਿਚ ਨੌਵੇਂ ਪਿਤਾ ਜੀ ਦਾ ਛੋਟਾ ਜਿਹਾ ਗੁਰਦੁਆਰਾ ਹੈ ਜੋ ਕਿ ਮਹਾਰਾਜ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਦੀ ਦੇਹ ਨਹੀਂ ਹੈ। ਮੰਜੀ ਸਾਹਿਬ ਜਾਂ ਨਿਸ਼ਾਨ ਸਾਹਿਬ ਜੀ ਦੇ ਦਰਸ਼ਨ ਹੁੰਦੇ ਹਨ। ਇਸ ਗੁਰਧਾਮ ਦਾ ਸੇਵਕ ਬਾਬਾ ਚਤਰ ਸਿੰਘ ਸੂਰਮਾ ਸਿੰਘ ਹੈ ਜਿਸ ਦੀ ਉਮਰ ੮੦ ਸਾਲ ਹੈ। ਇਹ ਬਿਹੰਗਮ ਹੈ, ਇਕੱਲਾ ਰਹਿੰਦਾ ਹੈ ਅਤੇ ਲੋਕ ਇਸ ਨੂੰ ਤੰਗ ਕਰਦੇ ਹਨ।[੧੩]

ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਇਸ ਗੁਰਧਾਮ ਦੀ ਕਾਰ ਸੇਵਾ ਪਟਿਆਲੇ ਵਾਲੇ ਬਾਬਾ ਅਮਰੀਕ ਸਿੰਘ ਕਰਵਾ ਰਹੇ ਹਨ। ਇੱਥੋਂ ਦੇ ਮੈਨੇਜਰ ਸ. ਸਰੂਪ ਸਿੰਘ ਨੇ ਦੱਸਿਆ ਕਿ ਪਹਿਲਾਂ ਇੱਥੇ ਇਕ ਪੁਰਾਤਨ ਥੇਹ ਹੁੰਦਾ ਸੀ ਜਿਸ 'ਤੇ ਪੁਰਾਤਨ ਮੰਜੀ ਸਾਹਿਬ ਬਣਿਆ ਹੋਇਆ ਸੀ। ਨਵੇਂ ਗੁਰਧਾਮ ਦੀ ਉਸਾਰੀ ਲਈ ਥੇਹ ਚੁੱਕਿਆ ਗਿਆ ਤਾਂ ਹੇਠੋਂ ਮਿੱਟੀ ਦੇ ਭਾਂਡੇ ਅਤੇ ਹੱਡੀਆਂ ਨਿਕਲੀਆਂ। ਜਗ੍ਹਾ ਘੱਟ ਹੋਣ ਕਰਕੇ ਜ਼ਮੀਨੀ ਮੰਜ਼ਲ 'ਤੇ ਲੰਗਰ ਹਾਲ ਅਤੇ ਪਹਿਲੀ ਮੰਜ਼ਲ 'ਤੇ ੧੨੦ ਫੁੱਟ ਲੰਮੇ ਅਤੇ ੮੦ ਫੁੱਟ ਚੌੜੇ ਦਰਬਾਰ ਹਾਲ ਦੀ ਉਸਾਰੀ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਇੱਥੇ ੪ ਰਿਹਾਇਸ਼ੀ ਕਮਰੇ ਹਨ ਜਿਨ੍ਹਾਂ ਦੀ ਜਗ੍ਹਾ ਨਵੀਂ ਰਿਹਾਇਸ਼ ਉਸਾਰੇ ਜਾਣ ਦੀ ਯੋਜਨਾ ਹੈ। ਗੁਰਦੁਆਰਾ ਸਾਹਿਬ ਦੀ ੪ ਏਕੜ ੮ ਮਰਲੇ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ੨ ਫਰਵਰੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਅਸਥਾਨ 'ਤੇ ਆਗਮਨ ਪੁਰਬ ਦੀ ਯਾਦ ਵਿਚ ਸਮਾਗਮ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਨੌਵੇਂ

ਪਾਤਸ਼ਾਹ ਦਾ ਸ਼ਹੀਦੀ ਦਿਵਸ ਅਤੇ ਸੰਗਰਾਂਦ ਮਨਾਈ ਜਾਂਦੀ ਹੈ।

ਗੁਰਦੁਆਰਾ ਡੁੱਢੀ ਸਾਹਿਬ ਤੋਂ ਡੇਢ ਕਿਲੋਮੀਟਰ ਦੀ ਦੂਰੀ 'ਤੇ ਸਲੇਮਪੁਰ ਪਿੰਡ ਦੀ ਜੂਹ ਵਿਚ ਇਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਡੁੱਢੀ ਪਿੰਡ ਦੀ ਜ਼ਮੀਨ 'ਤੇ ਲੱਗੇ ਹੋਏ ਇਕ ਖੂਹ 'ਤੇ ਪਾਣੀ ਪੀਣ ਲਈ ਜਾ ਰਹੇ ਸਨ ਤਾਂ ਪਿੰਡ ਦੇ ਇਕ ਬੰਦੇ ਨੇ ਇਸ ਵਿਚ ਗੋਬਰ ਸੁੱਟ ਦਿੱਤਾ ਸੀ। ਇਸ ਖੂਹ ਵਾਲੀ ਜਗ੍ਹਾ 'ਤੇ ਹੁਣ ਇਕ ਕਬਰ ਬਣੀ ਹੋਈ ਹੈ ਜਿਸ ਦੇ ਨਾਲ ਇਕ ਪਿੱਪਲ ਦਾ ਰੁੱਖ ਖੜ੍ਹਾ ਹੈ। ਗੁਰੂ ਜੀ ਦੇ ਘੋੜਿਆਂ ਅਤੇ ਨਾਲ ਚੱਲ ਰਹੀ ਸੰਗਤ ਨੇ ਇੱਥੋਂ ਕੁਝ ਦੂਰੀ 'ਤੇ ਸਲੇਮਪੁਰ ਪਿੰਡ ਦੀ ਜ਼ਮੀਨ 'ਤੇ ਲੱਗੇ ਹੋਏ ਖੂਹ ਤੋਂ ਪਾਣੀ ਪੀਤਾ ਸੀ। ਇਹ ਖੂਹ ਗੁਰਦੁਆਰਾ ਸਾਹਿਬ ਦੇ ਚੁਗਿਰਦੇ ਵਿਚ ਪਿਛਲੇ ਪਾਸੇ ਸੰਭਾਲ ਕੇ ਰੱਖਿਆ ਹੋਇਆ ਹੈ। ਬਾਬਾ ਜਗਤਾਰ ਸਿੰਘ ਜੀ ਤਰਨਤਾਰਨ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਗੁਰਮੀਤ ਸਿੰਘ ਸ਼ਾਹਬਾਦ ਮਾਰਕੰਡਾ ਵਾਲੇ ਇਸ ਗੁਰਧਾਮ ਦੀ ਨਵੀਂ ਇਮਾਰਤ ਦੀ ਕਾਰ ਸੇਵਾ ਕਰਵਾ ਰਹੇ ਹਨ। ਗੁਰਦੁਆਰਾ ਸਾਹਿਬ ਦੀ ਲੱਗਭਗ ਡੇਢ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ ਅਤੇ ੭ ਰਿਹਾਇਸ਼ੀ ਕਮਰੇ ਬਣੇ ਹੋਏ ਹਨ।

**ਚੀਕਾ:** ਇਹ ਨਗਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਹੈ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਪਾਤਸ਼ਾਹੀ ਛੇਵੀਂ ਅਤੇ ਨੌਵੀਂ ਸੁਸ਼ੋਭਿਤ ਹੈ। ਡਰੌਲੀ ਤੋਂ ਨਾਨਕਮਤਾ ਜਾਂਦੇ ਹੋਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇੱਥੇ ਆਏ ਸਨ। ਸਥਾਨਕ ਪਰੰਪਰਾ ਦੱਸਦੀ ਹੈ ਕਿ ਚੱਕ ਨਾਨਕੀ (ਅਨੰਦਪੁਰ ਸਾਹਿਬ) ਤੋਂ ਸ਼ਹਾਦਤ ਦੇਣ ਲਈ ਦਿੱਲੀ ਜਾਂਦੇ ਸਮੇਂ ਗੁਰੂ ਜੀ ਇਸ ਨਗਰ ਵਿਖੇ ਆਏ ਸਨ। ਉਸ ਸਮੇਂ ਭਾਈ ਗਲੋਰਾ ਇਸ ਇਲਾਕੇ ਦਾ ਮਸੰਦ ਸੀ ਜਿਹੜਾ ਕਿ ਹਾਂਸੀ ਤੋਂ ਹਿਸਾਰ ਤਕ ਬਾਂਗਰ ਦੇਸ਼ ਵਿਚ ਗੁਰਮਤਿ ਪ੍ਰਚਾਰ ਕਰਿਆ ਕਰਦਾ ਸੀ। ਗੁਰੂ ਜੀ ਨੇ ਦੋ ਦਿਨ ਇੱਥੇ ਨਿਵਾਸ ਕੀਤਾ। ਦੂਰੋਂ-ਦੂਰੋਂ ਸੰਗਤ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣ ਲੱਗੀ। ਜਦੋਂ ਗੁਰੂ ਜੀ ਇੱਥੋਂ ਰਵਾਨਾ ਹੋਣ ਲੱਗੇ ਤਾਂ ਸੰਗਤ ਨੇ ਵੀ ਉਨ੍ਹਾਂ ਦੇ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਸੰਗਤ ਨੂੰ ਅਸੀਸ ਦਿੰਦੇ ਇਸੇ ਅਸਥਾਨ 'ਤੇ ਸਤਿਸੰਗ ਕਰਨ ਦਾ ਉਪਦੇਸ਼ ਦਿੱਤਾ। ਭਾਈ ਉਦੇ ਸਿੰਘ ਨੇ ੧੭੫ ਵਿੱਘੇ ਜ਼ਮੀਨ ਇਸ ਗੁਰਧਾਮ ਦੇ ਨਾਂ ਲਵਾਈ ਸੀ। ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਐਕਟ ੧੯੨੫ ਅਧੀਨ ਇਸ ਦੀ ਸੇਵਾ-ਸੰਭਾਲ ਕੀਤੀ ਜਾਂਦੀ ਸੀ ਪਰ ਹੁਣ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰ ਰਹੀ ਹੈ।

**ਜੀਂਦ:** ਹਰਿਆਣਾ ਦਾ ਇਹ ਪ੍ਰਮੁੱਖ ਨਗਰ ਖਟਕੜ ਕਲਾਂ ਤੋਂ ੧੪ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ੧੭੬੩ ਵਿਚ ਸਰਹਿੰਦ ਦੇ ਗਵਰਨਰ ਜ਼ੈਨ ਖ਼ਾਨ ਨੂੰ ਮਾਰ ਕੇ ਸਿੱਖਾਂ ਨੇ ਪੰਜਾਬ ਵਿਚ ਆਪਣੀਆਂ ਰਿਆਸਤਾਂ ਕਾਇਮ ਕਰਨੀਆਂ ਸ਼ੁਰੂ ਕਰ ਦਿੱਤੀਆਂ

ਸਨ। ਫੂਲਕੀਆਂ ਰਿਆਸਤ ਦੇ ਰਾਜਾ ਗਜਪਤ ਸਿੰਘ ਨੇ ਜੀਂਦ ਨੂੰ ਜਿੱਤ ਕੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ। ਰਾਜਾ ਗਜਪਤ ਸਿੰਘ ਤੋਂ ਬਾਅਦ ਰਾਜਾ ਭਾਗ ਸਿੰਘ, ਰਾਜਾ ਪ੍ਰਤਾਪ ਸਿੰਘ, ਰਾਜਾ ਫਤਿਹ ਸਿੰਘ, ਰਾਜਾ ਸੰਗਤ ਸਿੰਘ, ਰਾਜਾ ਸਰੂਪ ਸਿੰਘ, ਰਾਜਾ ਰਘਬੀਰ ਸਿੰਘ, ਰਾਜਾ ਰਣਬੀਰ ਸਿੰਘ ਨੇ ਇਸ ਰਿਆਸਤ 'ਤੇ ਰਾਜ ਕੀਤਾ। ਇਹ ਸਿੱਖ ਰਾਜੇ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਸਤਿਕਾਰ ਰੱਖਦੇ ਸਨ ਅਤੇ ਇਨ੍ਹਾਂ ਨੇ ਗੁਰਧਾਮਾਂ ਦੀ ਸਾਂਭ-ਸੰਭਾਲ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਜੀਂਦ ਨਗਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਹੈ ਜਿਸ ਦੀ ਸੇਵਾ-ਸੰਭਾਲ ਵਿਚ ਰਾਜਾ ਸਰੂਪ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੂਜੀ ਉਦਾਸੀ ਦੌਰਾਨ ਇਸ ਨਗਰ ਵਿਖੇ ਆਏ ਸਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਧਮਤਾਨ, ਖਰਕ ਭੂਰਾ ਅਤੇ ਖਟਕੜ ਤੋਂ ਦਿੱਲੀ ਜਾਂਦੇ ਹੋਏ ਇਸ ਨਗਰ ਵਿਖੇ ਪੁੱਜੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਸ ਗੁਰਧਾਮ ਦੀ ਸਾਂਭ-ਸੰਭਾਲ ਵਿਚ ਰਾਜਾ ਸਰੂਪ ਸਿੰਘ (੧੮੧੨-੧੮੬੪ ਈ.) ਦਾ ਮਹੱਤਵਪੂਰਨ ਯੋਗਦਾਨ ਹੈ। ੧੮੩੭ ਈ. ਵਿਚ ਜੀਂਦ ਦੀ ਰਾਜਗੱਦੀ 'ਤੇ ਬੈਠਣ ਉਪਰੰਤ ਇਸ ਨੇ ਇਸ ਗੁਰਧਾਮ ਦੀ ਨਵੀਂ ਇਮਾਰਤ ਤਿਆਰ ਕਰਵਾਈ। ਇਸ ਤੋਂ ਬਾਅਦ ਇਸ ਦੇ ਪੁੱਤਰ ਰਾਜਾ ਰਘਬੀਰ ਸਿੰਘ ਰਾਜਗੱਦੀ 'ਤੇ ਬੈਠਾ। ਇਸ ਦੇ ਅੰਗਰੇਜ਼ ਸਰਕਾਰ ਨਾਲ ਬਹੁਤ ਵਧੀਆ ਸੰਬੰਧ ਸਨ ਜਿਸ ਨੇ ਇਸ ਨੂੰ ਰਾਜਾ-ਏ-ਰਾਜਗਾਨ ਦੀ ਉਪਾਧੀ ਪ੍ਰਦਾਨ ਕੀਤੀ ਸੀ। ੮੬੦ ਏਕੜ ਜ਼ਮੀਨ ਇਸ ਨੇ ਇਸ ਗੁਰਧਾਮ ਦੇ ਨਾਂ ਲਵਾਈ ਸੀ। ਇਸ ਦੇ ਸਮੇਂ ਇੱਥੇ ਇਕ ਗੁਸਾਈ ਸਾਧੂ ਸੇਵਾ ਕਰਦਾ ਸੀ ਜਿਸ ਦੇ ਅਕਾਲ ਚਲਾਣੇ ਉਪਰੰਤ ਇਸ ਨੇ ਇਕ ਗ੍ਰੰਥੀ ਸਿੰਘ ਨੂੰ ਇਸ ਗੁਰਧਾਮ ਦੀ ਸੇਵਾ-ਸੰਭਾਲ ਲਈ ਨਿਯੁਕਤ ਕੀਤਾ ਸੀ। ੧੯੪੭ ਈ. ਤੋਂ ਬਾਅਦ ਇਸ ਗੁਰਧਾਮ ਦਾ ਪ੍ਰਬੰਧ ਪੈਪਸੂ ਅਧੀਨ ਆ ਗਿਆ ਅਤੇ ੧੯੫੬ ਈ. ਵਿਚ ਇਸ ਰਿਆਸਤ ਦੇ ਪੰਜਾਬ ਵਿਚ ਸ਼ਾਮਲ ਹੋ ਜਾਣ ਤੋਂ ਬਾਅਦ ੧੯੫੭ ਈ. ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਇਸ ਗੁਰਧਾਮ ਦਾ ਪ੍ਰਬੰਧ ਕਰਨ ਲੱਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ. ਤ੍ਰਿਲੋਚਨ ਸਿੰਘ ਮੈਨੇਜਰ ਦੀ ਨਿਗਰਾਨੀ ਅਧੀਨ ੧੯੬੯ ਈ. ਵਿਚ ਇਸ ਗੁਰਧਾਮ ਦੀ ਨਵੀਂ ਇਮਾਰਤ ਦੀ ਉਸਾਰੀ ਅਰੰਭ ਕਰਵਾਈ ਗਈ ਅਤੇ ੧੯੭੫ ਈ. ਵਿਚ ਸੰਪੂਰਨ ਹੋਣ 'ਤੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਇਸ ਗੁਰਦੁਆਰਾ ਸਾਹਿਬ ਦੀ ੫ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦਫ਼ਤਰ, ੩੮ ਰਿਹਾਇਸ਼ੀ ਕਮਰੇ, ੧੨ ਸਟਾਫ਼ ਕਵਾਟਰ ਆਦਿ ਬਣੇ ਹੋਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਨਿਯੁਕਤ ੪੫ ਮੁਲਾਜ਼ਮ ਇਸ ਗੁਰਧਾਮ ਦੀ ਸੇਵਾ-ਸੰਭਾਲ ਕਰਦੇ

ਹਨ। ਇਸ ਗੁਰਧਾਮ ਦੀ ੭੯੦ ਏਕੜ ਜ਼ਮੀਨ ਵਾਹੀ ਯੋਗ ਹੈ ਜਿਸ 'ਤੇ ਕਮੇਟੀ ਵੱਲੋਂ ਖੇਤੀ ਕੀਤੀ ਜਾਂਦੀ ਹੈ, ੭੦-੭੫ ਬੰਦੇ ਇਹ ਕੰਮ ਕਰਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਖਟਕੜ ਅਤੇ ਖਰਕ ਭੂਰਾ ਵਿਖੇ ਮੌਜੂਦ ਇਤਿਹਾਸਿਕ ਗੁਰਧਾਮਾਂ ਦਾ ਪ੍ਰਬੰਧ ਵੀ ਇਸ ਗੁਰਦੁਆਰਾ ਸਾਹਿਬ ਰਾਹੀਂ ਕੀਤਾ ਜਾਂਦਾ ਹੈ।

**ਝਗੂੜੀ:** ਹਰਿਆਣੇ ਦੀ ਲਾਡਵਾ-ਯਮੁਨਾ ਨਗਰ ਸੜਕ 'ਤੇ ਲਾਡਵੇ ਤੋਂ ਰਾਦੌਰ ਰਾਹੀਂ ੨੦ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ ਮੌਜੂਦ ਹੈ। ਯਮੁਨਾ ਨਗਰ ਜ਼ਿਲ੍ਹੇ ਦਾ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਝੀਵਰਹੇੜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਇਕ ਮੰਜੀ ਸਾਹਿਬ ਮੌਜੂਦ ਸੀ ਜਿਸ ਬਾਰੇ ਜਾਣਕਾਰੀ ਦਿੰਦੇ ਹੋਏ ਡਾ. ਫੌਜਾ ਸਿੰਘ ਦੱਸਦੇ ਹਨ ਕਿ ਇਸ ਪਿੰਡ ਦੀ ਫਿਰਨੀ ਅੰਦਰ ਉੱਤਰ ਵੱਲ ਇਕ ਥੜ੍ਹਾ ਬਣਿਆ ਹੋਇਆ ਹੈ। ਇਸ ਦੇ ਪਾਸ ਇਕ ਛੋਟਾ ਜਿਹਾ ਬੋਹੜ ਦਾ ਦਰੱਖਤ ਹੈ। ਪਿੰਡ ਵਾਲੇ ਉਸ ਥੜ੍ਹੇ ਨੂੰ 'ਗੁਰ ਮੰਜੀ ਸਾਹਿਬ' ਕਹਿੰਦੇ ਹਨ।... ਇਸ ਥੜ੍ਹੇ ਦੇ ਆਲੇ-ਦੁਆਲੇ ਇਕ ਕਨਾਲ ਜ਼ਮੀਨ ਮੁਰੱਬਾਬੰਦੀ ਵੇਲੇ ਪਿੰਡ ਦੀ ਪੰਚਾਇਤ ਨੇ ਛੱਡ ਦਿੱਤੀ ਸੀ। ਇਹ ਜ਼ਮੀਨ 'ਗੁਰ ਮੰਜੀ ਸਾਹਿਬ' ਦੇ ਨਾਂ ਹੈ ਅਤੇ ਮਾਲ ਦੇ ਰਿਕਾਰਡ ਵਿਚ ਵੀ ਦਰਜ ਹੈ। ਪਿੰਡ ਵਿਚ ਕੋਈ ਸਿੱਖ ਨਾ ਹੋਣ ਕਰਕੇ ਇੱਥੇ ਗੁਰਦੁਆਰਾ ਪ੍ਰਗਟ ਨਹੀਂ ਹੋ ਸਕਿਆ।[੧੪]

ਮੌਜੂਦਾ ਸਮੇਂ ਵਿਚ ਇਸ ਪਿੰਡ ਵਿਖੇ ਦੋ ਸਿੱਖ ਭਰਾ ਰਹਿੰਦੇ ਹਨ - ਸ. ਤ੍ਰਿਲੋਕ ਸਿੰਘ ਅਤੇ ਸ. ਜਸਮੇਰ ਸਿੰਘ। ਇਹ ਦੋਵੇਂ ਭਰਾ ਸ. ਜਗਤ ਸਿੰਘ ਦੇ ਪੁੱਤਰ ਹਨ ਜਿਹੜੇ ਕਿ ਪਾਕਿਸਤਾਨ ਤੋਂ ਇੱਥੇ ਆ ਕੇ ਵੱਸ ਗਏ ਸਨ। ਸ. ਤ੍ਰਿਲੋਕ ਸਿੰਘ ਖੇਤੀ ਕਰਦੇ ਹਨ ਅਤੇ ਇਨ੍ਹਾਂ ਦਾ ਭਰਾ ਰੇਲਵੇ ਵਿੱਚੋਂ ਰਿਟਾਇਰ ਹੋ ਕੇ ਹੁਣ ਇੱਥੇ ਹੀ ਆ ਗਿਆ ਹੈ। ਇਸੇ ਪਿੰਡ ਦੇ ਜੰਮਪਲ ਸ. ਤ੍ਰਿਲੋਕ ਸਿੰਘ ਦੀ ਉਮਰ ੬੫ ਸਾਲ ਹੈ। ਇਨ੍ਹਾਂ ਨੇ ਦੱਸਿਆ ਕਿ ਜਦੋਂ ਉਹ ਇੱਥੇ ਆਏ ਤਾਂ ਇਕ ਥੜ੍ਹਾ ਸਾਹਿਬ ਇੱਥੇ ਮੌਜੂਦ ਸੀ ਜਿਸ ਦੀ ਜਗ੍ਹਾ 'ਤੇ ਲੱਗਭਗ ੫ ਸਾਲ ਪਹਿਲਾਂ ਇਕ ਗੁਰਧਾਮ ਦੀ ਉਸਾਰੀ ਕੀਤੀ ਗਈ। ਲੱਗਭਗ ੧੦੦ ਗਜ਼ ਜਗ੍ਹਾ 'ਤੇ ਉਸਾਰੇ ਹੋਏ ਇਸ ਗੁਰਧਾਮ ਦਾ ਨਾਂ ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਨੌਵੀਂ ਹੈ, ਨਿਸ਼ਾਨ ਸਾਹਿਬ ਲੱਗਿਆ ਹੋਇਆ ਹੈ। ਪਿੰਡ ਦੇ ਲੋਕ ਵੀ ਇਸ ਗੁਰਧਾਮ ਪ੍ਰਤੀ ਸ਼ਰਧਾ ਰੱਖਦੇ ਹਨ, ਸੁੱਖਣਾ ਸੁੱਖਦੇ ਹਨ। ਨੇੜੇ ਹੀ ੨ ਕਿਲੋਮੀਟਰ ਦੀ ਦੂਰੀ 'ਤੇ ਇਸਮਾਇਲਪੁਰ ਪਿੰਡ ਹੈ ਜਿੱਥੋਂ ਦੀ ਸੰਗਤ ਇੱਥੇ ਹਾਜ਼ਰੀ ਭਰਦੀ ਹੈ। ਸੰਗਤ ਨਾ ਹੋਣ ਕਰਕੇ ਇੱਥੇ ਗ੍ਰੰਥੀ ਸਿੰਘ ਨਹੀਂ ਰੱਖਿਆ ਹੋਇਆ ਅਤੇ ਲੋੜ ਪੈਣ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵੀ ਇਸਮਾਇਲਪੁਰ ਤੋਂ ਹੀ ਲਿਆਉਣੀ ਪੈਂਦੀ ਹੈ। ਸੰਗਤ ਵਿਚੋਂ ਜਦੋਂ ਕੋਈ ਅਖੰਡ ਪਾਠ ਜਾਂ ਕੀਰਤਨ ਕਰਵਾਉਂਦਾ ਹੈ ਤਾਂ ਇੱਥੇ ਰੌਣਕ ਹੁੰਦੀ ਹੈ।

**ਝੀਵਰ ਹੇੜੀ:** ਹਰਿਆਣਾ ਦੇ ਯਮੁਨਾ ਨਗਰ ਜ਼ਿਲ੍ਹੇ ਵਿਚ ਇਹ ਪਿੰਡ ਲਾਡਵਾ-ਮੁਸਤਫ਼ਾਬਾਦ ਸੜਕ 'ਤੇ ਲਾਡਵੇ ਤੋਂ ੧੯ ਕਿਲੋਮੀਟਰ ਦੀ ਦੂਰ 'ਤੇ ਸਥਿਤ ਹੈ। ਲਾਡਵੇ ਤੋਂ ਝੀਵਰਹੇੜੀ ਦੇ ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਨੌਵੀਂ ਤਕ ਜਾਂਦੀ ਸੜਕ ਦਾ ਨਾਂ ਗੁਰੂ ਤੇਗ ਬਹਾਦਰ ਸਾਹਿਬ ਮਾਰਗ ਰੱਖਿਆ ਹੋਇਆ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਇਸ ਅਸਥਾਨ 'ਤੇ ਇਕ ਸਾਧੂ ਭਿਖਾਰੀ ਦਾਸ ਨਾਲ ਵਿਚਾਰ-ਚਰਚਾ ਹੋਈ ਸੀ। ਰਵਾਇਤ ਦੱਸਦੀ ਹੈ ਕਿ ਇਹ ਗੰਗਾ ਇਸ਼ਨਾਨ ਕਰਨ ਲਈ ਜਾਂਦਾ ਸੀ ਅਤੇ ਗੁਰੂ ਜੀ ਨੇ ਇਸ ਨੂੰ ਮਾਲਾ, ਖੜਾਵਾਂ ਅਤੇ ਚਿੱਪੀ ਦੇ ਕੇ ਇਨ੍ਹਾਂ ਨੂੰ ਵੀ ਇਸ਼ਨਾਨ ਕਰਾਉਣ ਲਈ ਕਿਹਾ। ਗੰਗਾ ਇਸ਼ਨਾਨ ਦੌਰਾਨ ਇਹ ਤਿੰਨੇ ਵਸਤਾਂ ਇਸ ਦੇ ਹੱਥੋਂ ਛੁੱਟ ਕੇ ਨਦੀ ਵਿਚ ਰੁੜ੍ਹ ਗਈਆਂ ਅਤੇ ਜਦੋਂ ਇਸ ਨੇ ਇਹ ਜਾਣਕਾਰੀ ਵਾਪਸ ਆ ਕੇ ਗੁਰੂ ਜੀ ਨੂੰ ਦਿੱਤੀ ਤਾਂ ਗੁਰੂ ਜੀ ਨੇ ਉਹ ਵਸਤਾਂ ਨੇੜੇ ਹੀ ਇਕ ਖੂਹੀ ਵਿੱਚੋਂ ਪ੍ਰਗਟ ਕਰ ਦਿੱਤੀਆਂ ਸਨ।[੧੫] ਗੁਰੂ ਜੀ ਨੇ ਇਸ ਨੂੰ ਤਨ ਦੀ ਸਫ਼ਾਈ ਨਾਲੋਂ ਮਨ ਦੀ ਸਫ਼ਾਈ ਕਰਨ 'ਤੇ ਜ਼ੋਰ ਦਿੱਤਾ ਸੀ। ਗੁਰਦੁਆਰਾ ਸਾਹਿਬ ਵਿਖੇ ਇਕ ਚਿੱਪੀ ਅਤੇ ਦੋ ਟੁਕੜਿਆਂ ਵਿਚ ਇਕ ਸਲੋਤਰ (ਮੋਟਾ ਡੰਡਾ) ਸੰਭਾਲ ਕੇ ਰੱਖਿਆ ਹੋਇਆ ਹੈ। ਇਹ ਚਿੱਪੀ ਗੁਰੂ ਜੀ ਦੀ ਅਤੇ ਸਲੋਤਰ ਭਿਖਾਰੀ ਦਾਸ ਦਾ ਦੱਸਿਆ ਜਾਂਦਾ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ ਪਿੱਪਲ ਦਾ ਇਕ ਪੁਰਾਤਨ ਰੁੱਖ ਸੰਭਾਲ ਕੇ ਰੱਖਿਆ ਹੋਇਆ ਹੈ।

ਜੂਨ ੧੯੩੧ ਈ. ਵਿਚ ਇਸ ਗੁਰਧਾਮ ਦੇ ਹਾਲਾਤ ਦਾ ਵਿਖਿਆਨ ਕਰਦੇ ਹੋਏ ਭਾਈ ਧੰਨਾ ਸਿੰਘ ਦੱਸਦੇ ਹਨ ਕਿ ਏਹ ਗੁਰਦੁਆਰਾ ਉਦਾਸੀ ਮਹੰਤਾਂ ਪਾਸ ਹੈ ਜੋ ਕਿ ਗ੍ਰਿਹਿਸਤੀ ਹੈ ਤੇ ਮਰ ਚੁੱਕਾ ਹੈ।... ਜਿਸ ਵਕਤ ਨੌਵੇਂ ਪਿਤਾ ਜੀ ਇਸ ਜਗ੍ਹਾ ਆਏ ਸਨ ਤਾਂ ਇਕ ਬੋਹੜ ਦੇ ਦਰੱਖ਼ਤ ਹੇਠਾਂ ਇਕ ਸੰਤ ਬੈਠੇ ਸਨ। ਜੋ ਕਿ ਬੋਹੜ ਦਾ ਦਰੱਖ਼ਤ ਅੱਜ ਤਕ ਖੜ੍ਹਾ ਹੈ ਤਾਂ ਨੌਵੇਂ ਪਿਤਾ ਜੀ ਉਸ ਸੰਤ ਤੋਂ ਕੋਈ ੪੦-੫੦ ਕਰਮਾਂ ਦੇ ਫਾਸਲੇ 'ਤੇ ਬੋਹੜ ਦੀ ਛਾਂ ਛੱਡ ਕੇ ਧੁੱਪੇ ਹੀ ਬੈਠ ਗਏ ਸਨ ਤਾਂ ਉਸ ਮਹਾਤਮਾ ਨੇ ਆਪਣੇ ਚੇਲੇ ਨੂੰ ਕਿਹਾ ਕਿ ਓਹ ਜੋ ਮਹਾਤਮਾ ਜੀ ਧੁੱਪੇ ਬੈਠੇ ਹਨ ਉਨ੍ਹਾਂ ਨੂੰ ਛਾਵੇਂ ਬੁਲਾ ਲਿਆ ਤਾਂ ਜਿਸ ਵਕਤ ਸੰਤਾਂ ਦਾ ਚੇਲਾ ਗੁਰੂ ਜੀ ਨੂੰ ਆ ਕੇ ਕਹਿਣ ਲੱਗਾ ਕਿ ਸੰਤੋ ਛਾਵੇਂ ਚੱਲ ਕੇ ਬੈਠੋ ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਜੀ ਕਰਤਾ ਨੇ ਸਾਨੂੰ ਛਾਂ ਦੇਣੀ ਹੋਈ ਤਾਂ ਐਥੇ ਹੀ ਛਾਂ ਦੇ ਦੇਵੇਗਾ, ਤਾਂ ਉਸੀ ਵਕਤ ਜ਼ਮੀਨ ਵਿਚੋਂ ਪਿੱਪਲ ਦੀ ਇਕ ਟਾਹਣੀ ਨਿਕਲ ਆਈ ਜਿਸ ਦੀ ਕਿ ਗੁਰੂ ਜੀ ਉੱਤੇ ਛਾਉਂ ਹੋ ਗਈ। ਜੋ ਕਿ ਅੱਜਕਲ੍ਹ ਇਕ ਬੜਾ ਭਾਰੀ ਪਿੱਪਲ ਖੜ੍ਹਾ ਹੋਇਆ ਹੈ। ਇਹ ਪਿੱਪਲ, ਬਰੋਟਾ ਤੇ ਗੁਰਦੁਆਰਾ ਨਦੀ ਸਰੂਸਤੀ (ਸਰਸਵਤੀ) ਦੇ ਕੰਢੇ 'ਤੇ ਹੈ। ਇਸ ਜਗਾ ਗੁਰਦੁਆਰਾ ਨਹੀਂ ਹੈ ਜੋ ਕਿ ਮੰਜੀ ਸਾਹਿਬ ਹੀ ਹੈ ਤੇ ਨਿਸ਼ਾਨ ਸਾਹਿਬ ਪਿੱਪਲ ਦੇ ਉੱਤੇ ਝੂਲ ਰਿਹਾ ਹੈ। ਮਹੰਤਨੀ ਦੇ ਰਹਿਣ ਵਾਸਤੇ ਮਕਾਨਾਂ ਵਿਚ ਮਹਾਰਾਜ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਰੱਖੇ ਹੋਏ ਹਨ।[੧੬]

ਸਰਦਾਰ ਅਜੀਤ ਸਿੰਘ ਲਾਡਵਾ ਦੇ ਯਤਨਾਂ ਸਦਕਾ ਇੱਥੇ ਮੌਜੂਦ ਪੁਰਾਤਨ ਮੰਜੀ ਸਾਹਿਬ ਦੀ ਜਗ੍ਹਾ 'ਤੇ ਨਵੇਂ ਗੁਰਧਾਮ ਦੀ ਉਸਾਰੀ ਕੀਤੀ ਗਈ। ਇਸ ਨੇ ਗੁਰਦੁਆਰਾ ਸਾਹਿਬ ਦੀ ਸਾਂਭ-ਸੰਭਾਲ ਅਤੇ ਲੰਗਰ ਲਈ ਜ਼ਮੀਨ ਵੀ ਦਾਨ ਦਿੱਤੀ ਸੀ। ਮੌਜੂਦਾ ਸਮੇਂ ਵਿਚ ੫ ਏਕੜ ਜ਼ਮੀਨ 'ਤੇ ਗੁਰਦੁਆਰਾ ਸਾਹਿਬ ਦੀ ਚਾਰਦੀਵਾਰੀ ਹੈ ਜਿਸ ਵਿਚ ਦਰਬਾਰ ਹਾਲ. ਦੀਵਾਨ ਹਾਲ, ਲੰਗਰ ਹਾਲ, ਸਰੋਵਰ, ਸਟਾਫ਼ ਕਵਾਟਰਾਂ ਸਮੇਤ ੧੯ ਰਿਹਾਇਸ਼ੀ ਕਮਰੇ, ਉਸਾਰੀ ਅਧੀਨ ਨਵਾਂ ਦਰਬਾਰ ਹਾਲ, ਅਜਾਇਬ ਘਰ, ਲਾਇਬਰੇਰੀ, ਸਾਧੂ ਭਿਖਾਰੀ ਦਾਸ ਦੀ ਯਾਦ ਵਿਚ ਗੁਰ-ਅਸਥਾਨ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੀ ੩੩ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਹੋਈ ਹੈ। ੧੭ ਮਈ, ੧੯੩੫ ਈ. ਨੂੰ ਪੰਜਾਬ ਸਰਕਾਰ ਨੇ ਨੋਟੀਫ਼ਿਕੇਸ਼ਨ ੭੫-ਜੀ. ਰਾਹੀਂ ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਕਰ ਦਿੱਤਾ ਸੀ ਪਰ ੨੦੧੪ ਈ. ਤੋਂ ਇਹ ਗੁਰਧਾਮ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ।

**ਤਰਾਵੜੀ:** ਹਰਿਆਣਾ ਦਾ ਇਹ ਨਗਰ ਕਰਨਾਲ ਤੋਂ ਅੰਬਾਲਾ ਵਾਲੀ ਸੜਕ 'ਤੇ ਕਰਨਾਲ ਤੋਂ ਲੱਗਭਗ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇੱਥੇ ਇੱਕ ਕਿਲ੍ਹੇ ਦੇ ਬਾਹਰ ਜੌਹੜ (ਟੋਭੇ) 'ਤੇ ਧੋਬੀ ਫ਼ੌਜਾਂ ਦੇ ਕੱਪੜੇ ਧੋਇਆ ਕਰਦੇ ਸਨ ਜਿਨ੍ਹਾਂ ਵਿਚ ਭਾਈ ਦੇਵਾ ਰਾਮ ਵੀ ਸ਼ਾਮਲ ਸੀ। ਸਥਾਨਕ ਪਰੰਪਰਾ ਦੱਸਦੀ ਹੈ ਕਿ ਇਹ ਗੁਰੂ-ਘਰ ਦਾ ਸ਼ਰਧਾਲੂ ਸੀ ਅਤੇ ਇਸ ਨੂੰ ਗੁਰੂ ਜੀ ਦੇ ਦਿੱਲੀ ਵੱਲ ਜਾਣ ਦੀ ਜਾਣਕਾਰੀ ਸੀ। ਭਾਈ ਜੈਤਾ ਗੁਰੂ ਜੀ ਦਾ ਸੀਸ ਲੈ ਕੇ ਇੱਥੇ ਪੁੱਜਾ ਤਾਂ ਇਸ ਦੀ ਕਿਲ੍ਹੇ ਦੇ ਬਾਹਰ ਕੱਪੜੇ ਧੋ ਰਹੇ ਭਾਈ ਦੇਵਾ ਰਾਮ ਨਾਲ ਮੁਲਾਕਾਤ ਹੋਈ। ਗੁਰੂ ਜੀ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਇਹ ਬਿਹਬਲ ਸੀ ਅਤੇ ਜਦੋਂ ਇਸ ਨੂੰ ਭਾਈ ਜੈਤਾ ਜੀ ਤੋਂ ਸਾਰੀ ਘਟਨਾ ਦਾ ਪਤਾ ਲੱਗਿਆ ਤਾਂ ਇਹ ਭਾਈ ਸਾਹਿਬ ਨੂੰ ਆਪਣੇ ਘਰ ਲੈ ਗਿਆ। ਸਾਰੀ ਰਾਤ ਗੁਰੂ ਜੀ ਦੇ ਸੀਸ ਦੀ ਰਖਵਾਲੀ ਅਤੇ ਸੇਵਾ ਵਿਚ ਰਹਿ ਕੇ ਇਸ ਨੇ ਭਾਈ ਜੈਤਾ ਜੀ ਨੂੰ ਆਰਾਮ ਦਿਵਾਇਆ। ਅਗਲੇ ਦਿਨ ਸਵੇਰੇ ਭਾਈ ਜੈਤਾ ਜੀ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਚੱਲ ਪਏ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸੀਸ ਗੰਜ ਸਾਹਿਬ ਪਾਤਸ਼ਾਹੀ ਨੌਵੀਂ ਮੌਜੂਦ ਹੈ ਜਿਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਕੀਤਾ ਜਾ ਰਿਹਾ ਹੈ। ਸੌਂਕੜਾ ਪਿੰਡ ਦੇ ਸ. ਪ੍ਰਤਾਪ ਸਿੰਘ ਸਥਾਨਿਕ ਕਮੇਟੀ ਦੇ ਪ੍ਰਧਾਨ ਹਨ। ਇਨ੍ਹਾਂ ਦੱਸਿਆ ਕਿ ਇਨ੍ਹਾਂ ਤੋਂ ਪਹਿਲਾਂ ਸ੍ਰੀ ਮਾਤੂ ਰਾਮ, ਲਾਲਾ ਦਇਆ ਰਾਮ, ਸ. ਲੱਖਾ ਸਿੰਘ, ਸ. ਬਲਵੰਤ ਸਿੰਘ, ਸ. ਸੰਪੂਰਨ ਸਿੰਘ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਗੁਰਪੁਰਬ ਅਤੇ ਪੰਚਮੀ ਇੱਥੇ ਮਨਾਈ ਜਾਂਦੀ ਹੈ ਅਤੇ ਬਸੰਤ ਪੰਚਮੀ ਨੂੰ ਵਿਸ਼ੇਸ਼ ਜੋੜ ਮੇਲਾ ਹੁੰਦਾ ਹੈ।

ਸੰਗਤ ਲਈ ਸੁਵਿਧਾ ਪ੍ਰਦਾਨ ਕਰਨ ਲਈ ਇਸ ਅਸਥਾਨ ਦੇ ਪੁਰਾਤਨ ਮੰਜੀ ਸਾਹਿਬ ਦੀ ਇਮਾਰਤ ਦੀ ਨਵ-ਉਸਾਰੀ ਕੀਤੀ ਗਈ ਹੈ। ੨੦੦੭ ਈ. ਵਿਚ ਨਵੇਂ ਗੁਰਧਾਮ ਦੀ ਉਸਾਰੀ ਦੇ ਨਾਲ-ਨਾਲ ਹਰੀਜਨ ਭਾਈਚਾਰੇ ਦੇ ਲੱਗਭਗ ੨੦ ਘਰ ਖਰੀਦ ਕੇ ਇਸ ਦਾ ਆਲਾ-ਦੁਆਲਾ ਵੀ ਖੁੱਲ੍ਹਾ ਕਰ ਦਿੱਤਾ ਗਿਆ ਹੈ। ਪੁਰਾਤਨ ਭੌਰਾ ਸਾਹਿਬ ਅਤੇ ਥੜ੍ਹਾ ਸਾਹਿਬ ਵੀ ਨਵੇਂ ਰੂਪ ਵਿਚ ਮੌਜੂਦ ਹਨ। ਲੱਗਭਗ ੫ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ, ਲਾਇਬ੍ਰੇਰੀ, ਡਿਸਪੈਂਸਰੀ, ਸਰੋਵਰ, ੧੫ ਰਿਹਾਇਸ਼ੀ ਕਮਰੇ, ੧੦ ਸਟਾਫ਼ ਕਵਾਟਰ ਆਦਿ ਬਣੇ ਹੋਏ ਹਨ। ੧੨ ਏਕੜ ਵਾਹੀ ਯੋਗ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ ਜਿਸ 'ਤੇ ਖੇਤੀ ਕੀਤੀ ਜਾਂਦੀ ਹੈ।

**ਹਵਾਲੇ :**

੬. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ੩੪੯.

੭. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੩੬, ਪੰਨਾ ੩੫.

੮. *ਕਿਤਿਕ ਦਿਵਸ ਬਸਿ ਕਰਿ ਤਿਸ ਪੁਰੀ। ਬਹੁਰ ਚਲਨਿ ਕੀ ਮਨਸਾ ਕਰੀ। ਜਿਸ ਤਿਖਾਨ ਘਰ ਮਹਿਂ ਤਬਿ ਬਾਸੇ। ਅਬਿ ਗੁਰਦਵਾਰੋ ਤਹਾਂ ਪ੍ਰਕਾਸ਼ੇ॥੪੧॥ ਸ਼ਬਦ ਕੀਰਤਨ ਹੋਤਿ ਹਮੇਸ਼। ਰਹੈਂ ਸਿੰਘ ਪੂਜੈਂ ਸੁ ਵਿਸ਼ੇਸ਼। ਤਿਸ ਕੈਂਥਲਪੁਰਿ ਮਹਿਂ ਕਵਿ ਬਸੈ। ਗੁਰ ਜਸੁ ਕਰਤਿ ਰਹਯੋ ਅਘ ਨਸੈ॥੪੨॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੧, ਅੰਸੂ ੪੩.੪੧-੪੨.*

੯. ਇਸ ਨਾਂ ਦਾ ਜ਼ਿਕਰ ਹੋਰਨਾਂ ਸਰੋਤਾਂ ਵਿਚ ਮਿਲਦਾ ਹੈ। Gurmukh Singh, Historical Sikh Shrines, p. 296; Harbans Singh, Ed.-in-chief, *The Encyclopaedia of Sikhism,* vol. II, p. 413.

੧੦. ਭਾਈ ਧੰਨਾ ਸਿੰਘ ਚਹਿਲ ਪਟਿਆਲਵੀ ਨੇ ੨੮ ਜੂਨ ੧੯੩੧ ਨੂੰ ਇਸ ਅਸਥਾਨ ਦੀ ਯਾਤਰਾ ਕੀਤੀ ਸੀ ਇਹ ਵੀ ਦੱਸਦੇ ਹਨ ਕਿ ਉਸ ਸਮੇਂ ਇਸ ਗੁਰਧਾਮ ਦੇ ਮਹੰਤ ਸੰਤ ਸਿੰਘ ਸਨ। ਗੁਰ ਤੀਰਥ ਸਾਈਕਲ ਯਾਤਰਾ, ਪੰਨਾ ੧੭੯.

੧੧. *ਪਟਯਾਲਾ ਗਜ਼ਟ,* ੧੨.੦੪.੧੯੧੧, ਪੰਨਾ *੭.*

੧੨. ਤਾਰਾ ਸਿੰਘ ਨਰੋਤਮ, *ਸ੍ਰੀ ਗੁਰੁ ਤੀਰਥ ਸੰਗ੍ਰਹਿ,* ਪੰਨੇ ੧੨੨-੨੩; ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ਪੰਨੇ *੭੨੬*-੨੮; Harbans Singh, Ed.-in-chief, *The Encyclopaedia of Sikhism,* vol. II, p. 56.

੧੩. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ,* ਪੰਨਾ ੧੭੬.

੧੪. ਫੌਜਾ ਸਿੰਘ, ਗੁਰੂ ਤੇਗ ਬਹਾਦਰ: *ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ,* ਪੰਨਾ ੨੦੧.

੧੫. ਫੌਜਾ ਸਿੰਘ, ਗੁਰੂ ਤੇਗ ਬਹਾਦਰ: *ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ,* ਪੰਨਾ ੨੦੨.

੧੬. ਧੰਨਾ ਸਿੰਘ ਚਹਿਲ ਪਟਿਆਲਵੀ, *ਗੁਰ ਤੀਰਥ ਸਾਈਕਲ ਯਾਤਰਾ,* ਪੰਨਾ ੧੭੩.

**ਚਲਦਾ. . .**

# ਸਾਹਿਬ-ਏ-ਕਮਾਲ: ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਰਬੰਸਦਾਨੀ, ਬਾਦਸ਼ਾਹ ਦਰਵੇਸ਼, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੂਰਾਨੀ, ਅਗੰਮੀ, ਅਦੁੱਤੀ ਅਤੇ ਅਜ਼ੀਮ ਸ਼ਖ਼ਸੀਅਤ ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਨਿਰਾਲੀ ਤੇ ਲਾਸਾਨੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਬਰ, ਸਹਿਜ, ਸਿਦਕ, ਦ੍ਰਿੜ੍ਹਤਾ, ਸਾਹਸ ਅਤੇ ਚੜ੍ਹਦੀ ਕਲਾ ਦੇ ਅਨੂਠੇ ਮੁਜੱਸਮੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸ੍ਰੀ ਪਟਨਾ ਸਾਹਿਬ, ਬਿਹਾਰ, (ਮੌਜੂਦਾ ਤਖਤ ਸ੍ਰੀ ਪਟਨਾ ਸਾਹਿਬ), ਪੋਹ ਸੁਦੀ ਸਤਮੀ ਸੰਮਤ ੧੭੨੩ (੧੬੬੬ ਈ.) ਨੂੰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਅਤੇ ਮਾਤਾ ਗੁਜਰੀ ਜੀ ਦੇ ਗ੍ਰਿਹ ਵਿਖੇ ਹੋਇਆ।

ਸਤਿਗੁਰਾਂ ਨੇ ਸੰਸਾਰ ਵਿਚ ਆਪਣੇ ਪ੍ਰਕਾਸ਼ ਬਾਰੇ ਆਪਣੀ ਸਵੈ-ਜੀਵਨੀ 'ਬਚਿਤ੍ਰ ਨਾਟਕ' ਵਿਚ ਇਉਂ ਬਿਆਨ ਕੀਤਾ ਹੈ:

*ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥*
*ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥*

ਸਤਿਗੁਰਾਂ ਨੇ ਮਨੁੱਖੀ ਜਾਮੇ ਵਿਚ ਆਪਣੇ ਆਉਣ ਦਾ ਮਨੋਰਥ ਇੰਝ ਦੱਸਿਆ ਹੈ:

*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥*

*(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਅਤੇ ਸਮੁੱਚੀ ਲੋਕਾਈ ਨੂੰ ਹੀ ਅਕਾਲ ਪੁਰਖ ਨਾਲ ਜੁੜਨ ਅਤੇ ਪਰਮਾਤਮਾ ਨੂੰ ਆਪਣਾ ਓਟ-ਆਸਰਾ ਸਮਝਣ ਲਈ ਪ੍ਰੇਰਿਆ ਅਤੇ ਤਾੜਨਾ ਕੀਤੀ ਹੈ:

*ਜੋ ਹਮ ਕੋ ਪਰਮੇਸਰ ਉਚਰਿਹੈਂ॥ ਤੇ ਸਭ ਨਰਕ ਕੁੰਡ ਮਹਿ ਪਰਿਹੈਂ॥*
*ਮੋ ਕੌ ਦਾਸ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ॥ (ਬਚਿਤ੍ਰ ਨਾਟਕ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਹੀ ਸੰਸਾਰਕ ਜੀਵਨ ਹਰ ਪੱਖੋਂ ਕ੍ਰਿਸ਼ਮਈ ਅਤੇ ਅਚੰਭਿਤ ਕਰਨ ਵਾਲਾ ਹੈ। ਆਪ ਜੀ ਨੇ ਨੌਂ ਸਾਲ ਦੀ ਉਮਰ ਵਿਚ ਆਪਣੇ ਪਿਤਾ ਜੀ ਨੂੰ ਦੂਜੇ ਧਰਮ, ਜਿਨ੍ਹਾਂ ਨਾਲ ਸਿਧਾਂਤਕ ਮੱਤਭੇਦ ਸੀ, ਦੀ ਰੱਖਿਆ ਖਾਤਰ ਕੁਰਬਾਨੀ ਦੇਣ ਲਈ ਭੇਜਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਿੱਛੋਂ ੧੬੭੫ ਈ. ਵਿਚ ੯ ਸਾਲ ਦੀ ਉਮਰ ਵਿਚ ਆਪ ਜੀ ਨੂੰ ਸ੍ਰੀ ਗੁਰੂ ਨਾਨਕ ਜੋਤ ਦੇ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

ਦਸਵੇਂ ਵਾਰਸ ਦੇ ਰੂਪ ਵਿਚ ਗੁਰਿਆਈ ਪ੍ਰਾਪਤ ਹੋਈ। ਸਿਰਫ਼ ੪੨ ਸਾਲ ਦੀ ਆਯੂ ਤਕ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਰੰਭ ਕੀਤੇ ਸਿੱਖ ਧਰਮ ਦੇ ਕ੍ਰਾਂਤੀਕਾਰੀ ਦਾਰਸ਼ਨਿਕ ਸਿਧਾਂਤਾਂ ਨੂੰ ਤੀਬਰਤਾ ਤੇ ਦੈਵੀ ਕੁਸ਼ਲਤਾ ਨਾਲ ਸਿਖਰ 'ਤੇ ਪਹੁੰਚਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਜਰਨੈਲ, ਉੱਚ ਕੋਟੀ ਦੇ ਵਿਦਵਾਨ, ਅਜ਼ੀਮ ਸਾਹਿਤਕਾਰ, ਗੁਰਬਾਣੀ ਸੰਗੀਤ ਦੇ ਰਸੀਏ, ਸਰਬੰਸਦਾਨੀ, ਅੰਮ੍ਰਿਤ ਦੇ ਦਾਤੇ, ਭਗਤੀ ਅਤੇ ਸ਼ਕਤੀ ਦੇ ਮੁਜੱਸਮੇ ਅਤੇ ਮਰਦ-ਏ-ਮੈਦਾਨ ਸਨ। ਉਹ ਸ਼ਸਤਰ ਅਤੇ ਸ਼ਾਸਤਰ ਦੇ ਧਨੀ, ਸੰਤ-ਸਿਪਾਹੀ, ਸਾਹਿਬ-ਏ-ਕਮਾਲ, ਮਰਦ ਅਗੰਮੜੇ, ਦੁਸ਼ਟ ਦਮਨ, ਅੰਮ੍ਰਿਤ ਕੇ ਦਾਤੇ ਸਨ। ਹਕੀਮ ਅਲਾਹ ਯਾਰ ਖਾਂ ਜੀ ਆਪ ਜੀ ਬਾਰੇ ਇਉਂ ਬਿਆਨ ਕਰਦੇ ਹਨ,

*ਇਨਸਾਫ ਕਰੇ ਜੀ ਮੇਂ ਜ਼ਮਾਨਾ ਤੋਂ ਯਕੀਂ ਹੈ।*
*ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*

ਗੁਰਮਤਿ ਮਨੁੱਖ ਨੂੰ ਆਤਮਿਕ ਅਤੇ ਸਰੀਰਕ ਦੋਹਾਂ ਰੂਪਾਂ ਵਿਚ ਬਲਵਾਨ ਬਣਾਉਣ ਦਾ ਸਿਧਾਂਤ ਹੈ। ਉਨ੍ਹਾਂ ਦੇ ਦਰਬਾਰ ਵਿਚ ੫੨ ਕਵੀ ਸਨ ਜੋ ਆਪਣੇ ਸਮੇਂ ਦੇ ਮਹਾਨ ਵਿਦਵਾਨ ਸਨ। ਗੁਰੂ ਜੀ ਨੇ ਖੁਦ ਵੀ ਜਾਪੁ ਸਾਹਿਬ, ਅਕਾਲ ਉਸਤਤ, ੩੩ ਸਵੈਯੇ, ਖਾਲਸਾ ਮਹਿਮਾ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ (ਵੱਡਾ), ਚੰਡੀ ਚਰਿਤ੍ਰ (ਛੋਟਾ), ਚੰਡੀ ਦੀ ਵਾਰ, ਚੋਬੀਸ ਅਵਤਾਰ, ਬਚਿਤ੍ਰ ਨਾਟਕ, ਚਰਿਤ੍ਰੋ ਪਾਖਯਾਨ, ਜ਼ਫ਼ਰਨਾਮਾ, ਹਕਾਯਤਾਂ, ਸ਼ਬਦ ਹਜਾਰੇ ਪਾ. ੧੦ਵੀਂ, ਪਵਿੱਤਰ ਬਾਣੀਆਂ ਦੀ ਰਚਨਾ ਕੀਤੀ ਸੀ। ਸਿੱਖ ਧਰਮ ਦੀ ਪੰਜ ਕਕਾਰੀ ਰਹਿਤ ਮਰਯਾਦਾ ਤੇ ਸਿੱਖੀ ਸਰੂਪ ਨਿਸਚਿਤ ਕਰ ਕੇ ਸਿੱਖ ਧਰਮ ਦੀ ਸਮਾਜ ਵਿਚ "ਤੀਸਰ ਮਜ਼ਹਬ ਸਾਜ ਕੇ" ਵੱਖਰੀ ਤੇ ਨਿਆਰੀ ਪਹਿਚਾਣ ਕਾਇਮ ਕੀਤੀ। ਉਨ੍ਹਾਂ ਨੇ ਖਾਲਸਾ ਪੰਥ ਨੂੰ ਐਨਾ ਸ਼ਕਤੀਸ਼ਾਲੀ ਬਣਾ ਦਿੱਤਾ ਸੀ ਕਿ ਹੁਣ ਉਸ ਨੂੰ ਕਿਸੇ ਹੋਰ ਦੇਹਧਾਰੀ ਮਨੁੱਖ ਰੂਪ ਵਿਚ ਗੁਰੂ ਦੀ ਲੋੜ ਨਹੀਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਵਿਚਾਰ ਪ੍ਰਣਾਲੀ ਅਨੁਸਾਰ ਉਸੇ ਆਦਰਸ਼ਕ ਮਨੁੱਖ ਨੂੰ ਖਾਲਸੇ ਦਾ ਰੂਪ ਦਿੱਤਾ। ਉਨ੍ਹਾਂ ਨੇ ੧੬੯੯ ਈ. ਵਿਚ ਖਾਲਸੇ ਦੀ ਸਿਰਜਣਾ ਕਰਦਿਆਂ ਇਕ ਸੁਤੰਤਰ ਤੇ ਸੰਪੂਰਨ ਮਨੁੱਖ ਦਾ ਆਦਰਸ਼ ਸਾਹਮਣੇ ਰੱਖਿਆ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਆਪਣੇ ਪਿਤਾ ਗੁਰੂ ਨੌਵੇਂ ਪਾਤਸ਼ਾਹ ਦੀ ਬਾਣੀ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਸ਼ਾਮਲ ਕਰ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨ ਕੀਤਾ (ਇੱਥੇ ਅੱਜ-ਕੱਲ੍ਹ ਗੁਰਦੁਆਰਾ ਲਿਖਣਸਰ ਸਾਹਿਬ - "ਗੁਰੂ ਕੀ ਕਾਂਸ਼ੀ" ਸੁਸ਼ੋਭਿਤ ਹੈ), ਇਹ ਮਹਾਨ ਕਾਰਜ ਸੰਮਤ ੧੭੬੩ (੧੭੦੬ ਈ.) ਨੂੰ ਸੰਪੂਰਨ ਹੋਇਆ। ਇਸੇ ਸੰਪੂਰਨ "ਆਦਿ (ਸ੍ਰੀ ਗੁਰੂ) ਗ੍ਰੰਥ ਸਾਹਿਬ" ਨੂੰ ਦੱਖਣ ਵਿਚ ਨਾਂਦੇੜ ਦੀ ਧਰਤੀ ਉੱਤੇ ਗੁਰੂ ਦੀ ਪਦਵੀ ਕੱਤਕ ਸੁਦੀ ਦੂਜ ਸੰਮਤ ੧੭੬੫ ਈ.

ਨੂੰ ਦਿੱਤੀ। ਜਿੱਥੇ ਅੱਜਕਲ ਤਖਤ ਸ੍ਰੀ ਹਜ਼ੂਰ ਸਾਹਿਬ ਸੁਸ਼ੋਭਿਤ ਹੈ। ਨਾਂਦੇੜ ਦੀ ਧਰਤੀ ਉੱਤੇ ਗੁਰੂ ਜੀ ਨੇ ਅੱਗੇ ਲਈ ਸਿੱਖਾਂ ਦਾ ਗੁਰੂ ਸਦਾ ਵਾਸਤੇ "ਸ੍ਰੀ ਗੁਰੂ ਗ੍ਰੰਥ ਸਾਹਿਬ" ਨੂੰ ਸ਼ਬਦ ਰੂਪ ਵਿਚ ਥਾਪ ਦਿੱਤਾ। ਦੁਨੀਆ ਦੇ ਧਾਰਮਿਕ ਇਤਿਹਾਸ ਵਿਚ ਇਹ ਇੱਕੋ ਇੱਕ ਨਿਵੇਕਲੀ ਕਿਸਮ ਦਾ ਕਾਰਜ ਸੀ ਜਦੋਂ ਕਿਸੇ ਧਾਰਮਿਕ ਗ੍ਰੰਥ ਨੂੰ "ਗੁਰੂ" ਦੀ ਪਦਵੀ ਪ੍ਰਾਪਤ ਹੋਈ ਹੋਵੇ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਿੱਤੇ "ਸ਼ਬਦ ਗੁਰੂ" ਦੇ ਸਿਧਾਂਤ ਦਾ ਅਮਲੀ ਰੂਪ ਵਿਚ ਸਿਖਰ ਸੀ। ਸੱਚ ਮੁੱਚ ਹੀ ਇਹ ਇਕ ਧਾਰਮਿਕ ਇਨਕਲਾਬ ਦਾ ਸਿਖਰ ਸੀ।

ਗੁਰੂ ਸਾਹਿਬਾਨ ਦਾ ਕਿਸੇ ਦੇਸ਼, ਇਲਾਕੇ, ਧਰਮ, ਜਾਤ, ਨਸਲ ਅਤੇ ਕੌਮ ਦੇ ਪ੍ਰਤੀ ਕੋਈ ਵਿਰੋਧ ਨਹੀਂ ਸੀ। ਉਹ ਤਾਂ ਸਾਰੀ ਲੋਕਾਈ ਨੂੰ *ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* ਅਤੇ *ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* ਤਥਾ *ਜੋ ਦੀਸੈ ਸੋ ਤੇਰਾ ਰੂਪੁ॥*

ਦੇ ਸਿਧਾਂਤ ਦੇ ਧਾਰਨੀ ਬਣਾਉਣਾ ਚਾਹੁੰਦੇ ਸਨ। ਦਸਮੇਸ਼ ਪਿਤਾ ਜੀ ਤਾਂ ਬੁਲੰਦ ਅਵਾਜ਼ ਵਿਚ ਸੰਸਾਰ ਨੂੰ ਸਮਝਾਉਂਦੇ ਹਨ *ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥ ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* ਗੁਰੂ ਸਾਹਿਬਾਨ ਦਾ "ਧਰਮ ਯੁੱਧ" ਤਾਂ ਸਰਬ ਧਰਮ ਦੀ ਰੱਖਿਆ, ਪਰਉਪਕਾਰ, ਗਰੀਬਾਂ, ਅਨਾਥਾਂ, ਕਿਰਤੀਆਂ ਅਤੇ ਇਸਤਰੀ ਆਦਿ ਦੇ ਉਥਾਨ, ਸਨਮਾਨ ਮਨੁੱਖੀ ਬਰਾਬਰੀ ਅਤੇ ਉੱਚੀਆਂ ਮਾਨਵੀ ਕਦਰਾਂ-ਕੀਮਤਾਂ ਲਈ ਅਤੇ ਜਾਬਰ, ਜੁਲਮ, ਦੁਰਾਚਾਰ ਤੇ ਜਾਲਮ ਦੇ ਵਿਰੁੱਧ ਹੀ ਸੀ। ਇਹੋ ਕਾਰਨ ਹੈ ਕਿ ਸਮੇਂ ਦੇ ਪ੍ਰਸਿੱਧ ਮੁਸਲਮਾਨ ਪੀਰਾਂ, ਫਕੀਰਾਂ, ਚੌਧਰੀਆਂ "ਜਿਨ੍ਹਾਂ ਨੇ ਸੱਚ ਨੂੰ ਪਹਿਚਾਣਿਆ" ਨੇ ਹਮੇਸ਼ਾ ਹੀ ਸਤਿਗੁਰਾਂ ਦਾ ਸਾਥ ਦਿੱਤਾ ਅਤੇ ਉਨ੍ਹਾਂ ਦੀ "ਸਤਿ ਦੀ ਸ਼ਕਤੀ" ਨੂੰ ਪਹਿਚਾਣਿਆ ਅਤੇ ਪ੍ਰਣਾਮ ਕੀਤਾ। ਉਹ ਭਾਵੇਂ ਪੀਰ ਭੀਖਣ ਸ਼ਾਹ ਸਨ ਭਾਵੇਂ ਪੀਰ ਆਰਿਫ ਖਾਨ ਸਨ, ਭਾਵੇਂ ਸਢੌਰੇ ਦਾ ਪੀਰ ਬੁੱਧੂ ਸ਼ਾਹ ਜੀ, ਭਾਵੇਂ ਕੋਟਲੇ ਦਾ ਚੌਧਰੀ ਨਿਹੰਗ ਖਾਂ ਸੀ ਭਾਵੇਂ ਨਬੀ ਖਾਂ, ਗਨੀ ਖਾਂ ਸਨ ਭਾਵੇਂ ਸੂਬਾ-ਸਰਹੰਦ ਵਜੀਰ ਖਾਂ ਦੀ ਪਤਨੀ ਬੇਗਮ ਜੈਨੁਬਨਿਸ਼ਾਂ ਸੀ। ਇਨ੍ਹਾਂ ਮੁਸਲਮਾਨ ਸ਼ਖ਼ਸੀਅਤਾਂ ਦੀ ਗਿਣਤੀ ਅਣਗਿਣਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੇ ਗਏ ਕਾਰਜਾਂ ਦੀ ਗਿਣਤੀ ਕਰਨੀ ਕਠਿਨ ਹੈ। ਦੁਨੀਆ ਦੇ ਪ੍ਰਸਿੱਧ ਵਿਦਵਾਨ ਆਪਣੀ-ਆਪਣੀ ਰਾਏ ਗੁਰੂ ਸਾਹਿਬ ਬਾਰੇ ਪ੍ਰਗਟ ਕਰਦੇ ਹੋਏ ਇਉਂ ਲਿਖਦੇ ਹਨ ਜਿਵੇਂ ਗੋਕਲ ਚੰਦ ਨਾਰੰਗ ਕਹਿੰਦਾ ਹੈ, "ਗੁਰੂ ਜੀ ਨੇ ਚਿੜੀਆਂ ਨੂੰ ਸ਼ਾਹੀ ਬਾਜ਼ਾਂ ਦਾ ਸ਼ਿਕਾਰ ਕਰਨ ਦੀ ਜਾਚ ਸਿਖਾਈ।" ਮੈਕਾਲਿਫ਼ ਕਹਿੰਦਾ ਹੈ, "ਆਪ ਨੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।" ਲਤੀਫ਼ ਕਹਿੰਦਾ ਹੈ, "ਜਿਸ ਕਾਰਜ ਨੂੰ ਉਨ੍ਹਾਂ ਹੱਥ ਪਾਇਆ, ਉਹ

ਮਹਾਨ ਸੀ।" ਗਾਰਡਨ ਕਹਿੰਦਾ ਹੈ, "ਜਨਤਾ ਦੀਆਂ ਮੁਰਦਾ ਹੱਡੀਆਂ ਵਿਚ ਜ਼ਿੰਦਗੀ ਦੀ ਲਹਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੌੜਾਈ।" ਹਿੰਦੀ ਜਗਤ ਦੇ ਪ੍ਰਸਿੱਧ ਵਿਦਵਾਨ ਸਾਹਿਤਕਾਰ ਹਜ਼ਾਰੀ ਪ੍ਰਸ਼ਾਦ ਕਹਿੰਦੇ ਹਨ, "ਜੋ ਕੁਝ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਰ ਵਿਖਾਇਆ, ਉਹ ਇਕ ਬਹੁਤ ਵੱਡਾ ਚਮਤਕਾਰ ਸੀ ਤੇ ਉਹ ਲਿਖਦੇ ਹਨ, ਧੰਨ ਹੈ ਉਹ ਦੇਸ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੈਦਾ ਹੋਏ ਸਨ। ਉਹ ਮਹਾਨ ਸੰਤ ਅਤੇ ਮਹਾਨ ਯੋਧਾ ਸਨ। ਉਨ੍ਹਾਂ ਨੇ ਇਸ ਦੇਸ਼ ਦੀ ਅਪਾਰ ਸ਼ਕਤੀ ਦਾ ਉਦਘਾਟਨ ਕੀਤਾ। ਉਨ੍ਹਾਂ ਨੂੰ ਯਾਦ ਕਰ ਕੇ ਅਸੀਂ ਅੱਜ ਵੀ ਨਵੀਂ ਪ੍ਰੇਰਨਾ ਅਤੇ ਸ਼ਕਤੀ ਹਾਸਲ ਕਰ ਸਕਦੇ ਹਾਂ। ਹਾਸਲ ਕਰ ਵੀ ਰਹੇ ਹਾਂ। ਗੁਰੂ ਜੀ ਮਹਾਨ ਸੰਤ ਸਨ। ਪ੍ਰਸਥਿਤੀਆਂ ਨੇ ਉਨ੍ਹਾਂ ਨੂੰ ਸ਼ਸਤਰ ਧਾਰਨ ਕਰਨ ਦੀ ਚੁਣੌਤੀ ਦਿੱਤੀ ਸੀ। ਇਤਿਹਾਸ ਦੇ ਪੰਡਿਤਾਂ ਨੇ ਬੜੇ ਅਸਚਰਜ ਨਾਲ ਦੇਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਦਭੁਤ ਚਮਤਕਾਰ ਕਰ ਵਿਖਾਇਆ।"

ਮਿਰਜ਼ਾ ਹਕੀਮ ਅਲਾਹ ਯਾਰ ਖਾਂ ਜੋਗੀ ਗੁਰੂ ਸਾਹਿਬ ਦੇ ਰੁਤਬੇ ਬਾਰੇ ਲਿਖਦੇ ਹਨ ਕਿ ਯਾਕੂਬ ਨੂੰ ਆਪਣੇ ਪੁੱਤਰ ਯੂਸਫ ਦੀ ਜੁਦਾਈ ਵਿਚ ਉਮਰ ਭਰ ਰੋਣਾ ਪਿਆ ਪਰ ਗੁਰੂ ਜੀ ਵਰਗਾ ਸਬਰ ਸਿਦਕ, ਸਹਿਜ, ਅਡੋਲ ਅਤੇ ਸਬੂਰੀ ਵਾਲਾ ਕੋਈ ਨਹੀਂ ਹੋਇਆ, ਜਿਸ ਨੇ ਚਾਰ ਬੇਟੇ ਕਟਵਾ ਕੇ ਇਕ ਹੰਝੂ ਵੀ ਨਹੀਂ ਕੇਰਿਆ।

ਅਨੇਕਾਂ ਹੀ ਦੇਸ਼ੀ, ਵਿਦੇਸ਼ੀ, ਵੱਖ-ਵੱਖ ਧਰਮਾਂ, ਵਿਸ਼ਵਾਸਾਂ ਅਤੇ ਭਾਸ਼ਾਵਾਂ ਵਾਲੇ ਲੇਖਕਾਂ, ਇਤਿਹਾਸਕਾਰਾਂ, ਸਾਹਿਤਕਾਰਾਂ ਅਤੇ ਵਿਦਵਾਨਾਂ ਨੇ ਸਤਿਗੁਰੂ ਜੀ ਦੀ ਮਹਾਨਤਾ, ਅਨੋਖੀ, ਅਜ਼ੀਮ ਅਤੇ ਅਦਭੁੱਤ-ਕ੍ਰਿਸ਼ਮਈ ਸ਼ਖ਼ਸੀਅਤ ਬਾਰੇ ਲਿਖਦਿਆਂ ਆਪਣੀ ਸ਼ਰਧਾ ਅਤੇ ਨਿੱਘੇ ਸਤਿਕਾਰ ਦਾ ਪ੍ਰਗਟਾਵਾ ਕੀਤਾ ਹੈ। ਗੁਰੂ ਸਾਹਿਬ ਨੇ ਗੁਰਬਾਣੀ ਦਾ ਇਹ ਸੱਚ, *ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥* ਸੰਸਾਰ ਸਾਹਮਣੇ ਅਮਲੀ ਰੂਪ ਵਿਚ ਪਰਗਟ ਕਰ ਵਿਖਾਇਆ। ਨਿਸਚੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਮੇਸ਼ਾ-ਹਮੇਸ਼ਾ ਸਮੁੱਚੀ ਲੋਕਾਈ ਲਈ ਇਕ ਉੱਚਤਮ ਰੋਸ਼ਨ ਮਿਨਾਰ ਦਾ ਕਾਰਜ ਕਰਦੇ ਰਹਿਣਗੇ। ਬਸ! *ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ* ਹੈ।

ਗੁਰੂ ਜੀ ਨੂੰ ਜੀਵਨ ਕਾਲ ਵਿਚ ਲੱਗਭਗ ੧੪ ਜੰਗਾਂ ਲੜਨੀਆਂ ਪਈਆਂ। ਪਹਿਲੀ ਜੰਗ ਭੰਗਾਣੀ ਦੀ ਅਤੇ ਅਖੀਰਲੀ ਜੰਗ ਉਨ੍ਹਾਂ ਨੇ ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ ਦੇ ਸਥਾਨ) 'ਤੇ ਲੜੀ। ਚਮਕੌਰ ਦੇ ਅਸਥਾਨ 'ਤੇ ਉਨ੍ਹਾਂ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਲਾਮਿਸਾਲ ਅਤੇ ਲਾਸਾਨੀ ਸੀ। ਉਨ੍ਹਾਂ ਨੇ ਭੁੱਖੇ-ਭਾਣੇ ੪੦ ਸਿੰਘਾਂ ਨਾਲ ਬਹੁਤ ਵੱਡੀ ਦੁਸ਼ਮਣ ਦੀ ਫੌਜ ਦਾ ਮੁਕਾਬਲਾ ਕੀਤਾ। ੧੭੦੫ ਈ. ਵਿਚ ਖਿਦਰਾਣੇ ਦੀ ਢਾਬ (ਮੁਕਤਸਰ ਸਾਹਿਬ) ਦੇ ਅਸਥਾਨ ਤੇ ਉਨ੍ਹਾਂ ਨੇ ਫੇਰ ਮੁੱਠੀ ਭਰ ਸਿੰਘਾਂ ਨਾਲ ਸਰਹੰਦ ਦੀ ਮੁਗ਼ਲ ਫੌਜ ਦੇ ਦੰਦ ਖੱਟੇ

ਕੀਤੇ। ਇਹ ਦੋਵੇ ਜੰਗਾਂ ਸੰਸਾਰ ਵਿਚ ਸਭ ਤੋਂ ਵੱਧ ਅਸਾਂਵੀਆਂ ਸਨ। ਇਨ੍ਹਾਂ ਵਿਚ ਗੁਰੂ ਜੀ ਨੇ ਸਿੱਧ ਕਰ ਦਿੱਤਾ ਸੀ ਕਿ ਇੱਕ-ਇੱਕ ਸਿੰਘ ਅਣਗਿਣਤ ਦੁਸ਼ਮਣਾਂ ਦਾ ਦਲੇਰੀ ਨਾਲ ਸਾਹਮਣਾ ਕਰਨ ਦੀ ਸ਼ਕਤੀ ਰੱਖਦਾ ਹੈ। ਜਿਵੇਂ ਕਿ ਉਨ੍ਹਾਂ ਬਾਰੇ ਕਿਹਾ ਗਿਆ ਹੈ:-

*ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ-ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਗਏ। ਉਨ੍ਹਾਂ ਦੇ ਛੋਟੇ ਦੋ ਸਾਹਿਬਜ਼ਾਦੇ-ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਸਰਹਿੰਦ ਦੇ ਸੂਬੇ ਵੱਲੋਂ ਗ੍ਰਿਫ਼ਤਾਰ ਕਰ ਕੇ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤੇ ਗਏ ਅਤੇ ਮਾਤਾ ਗੁਜਰੀ ਜੀ ਸਰਹੰਦ ਦੇ ਠੰਡੇ ਬੁਰਜ ਵਿਚ ਸ਼ਹੀਦੀ ਪਾ ਗਏ। ਸਭ ਕੁਝ ਕੁਰਬਾਨ ਹੋ ਜਾਣ ਦੇ ਬਾਵਜੂਦ ਵੀ ਗੁਰੂ ਸਾਹਿਬ ਅਡੋਲ, ਸਹਿਜ ਅਤੇ ਚੜ੍ਹਦੀ ਕਲਾ ਵਿਚ ਰਹੇ। ਉਨ੍ਹਾਂ ਦਾ ਨਿਸ਼ਾਨਾ ਮੁਗ਼ਲਾਂ ਦੇ ਜ਼ੁਲਮ ਦੀਆਂ ਜੜ੍ਹਾਂ ਪੁੱਟਣਾ ਸੀ। ਮੰਨਿਆ ਜਾਂਦਾ ਹੈ ਕਿ ਜ਼ਿਲ੍ਹਾ ਲੁਧਿਆਣਾ ਦੇ ਨਗਰ ਰਾਏਕੋਟ ਵਿਖੇ ਜਦੋਂ ਨੂਰਾ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਦੇ ਸੂਬਾ-ਸਰਹਿੰਦ ਵੱਲੋਂ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦੇਣ ਦੀ ਖ਼ਬਰ ਨੂਰੇ ਮਾਹੀ ਨੇ ਦਿੱਤੀ ਤਾਂ ਦਸਮੇਸ਼ ਜੀ ਨੇ ਆਪਣੇ ਤੀਰ ਨਾਲ ਕਾਹੀ ਦਾ ਬੂਟਾ ਪੁੱਟ ਕੇ ਕਹਿ ਦਿੱਤਾ ਸੀ ਕਿ ਹੁਣ ਮੁਗ਼ਲਾਂ ਦੇ ਜ਼ੁਲਮ ਦੀ ਜੜ੍ਹ ਪੁੱਟੀ ਗਈ ਹੈ। ਚਮਕੌਰ ਦੀ ਜੰਗ ਵਿਚ ਪੁੱਤਰਾਂ ਅਤੇ ਕਾਫੀ ਸਿੰਘਾਂ ਦੇ ਸ਼ਹੀਦ ਹੋ ਜਾਣ ਉਪਰੰਤ ਪੰਜ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਗੁਰਮਤੇ ਦੁਆਰਾ ਕੀਤੇ ਹੁਕਮਾਂ ਦੀ ਪਾਲਣਾ ਕਰਦਿਆਂ ਚਮਕੌਰ ਤੋਂ ਚੱਲ ਕੇ ਮਾਛੀਵਾੜੇ ਦੀ ਧਰਤੀ ਉੱਤੇ ਪੁੱਜੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੀਨਾ ਕਾਂਗੜ ਤੋਂ ਔਰੰਗਜ਼ੇਬ ਨੂੰ ਫਤਿਹ ਦਾ ਪੱਤਰ ਲਿਖਿਆ ਜਿਸਨੂੰ "ਜ਼ਫ਼ਰਨਾਮਾ" ਜਾਂ ਫਤਿਹ ਦੀ ਚਿੱਠੀ ਕਿਹਾ ਜਾਂਦਾ ਹੈ। ਇਸ ਵਿਚ ਗੁਰੂ ਜੀ ਨੇ ਔਰੰਗਜ਼ੇਬ ਨੂੰ ਲਿਖਿਆ ਕਿ ਨਾ ਤੂੰ ਧਾਰਮਿਕ ਹੈਂ, ਨਾ ਬਹਾਦਰ ਹੈਂ ਤੇ ਨਾ ਚੰਗਾ ਰਾਜਨੀਤਕ ਹੈਂ। ਤੂੰ ਕੁਰਾਨ ਦੀਆਂ ਸੌਂਹਾਂ ਖਾ ਕੇ ਤੋੜੀਆਂ ਹਨ। ਕੁਰਾਨ ਦੀ ਸਿੱਖਿਆ ਦੇ ਉਲਟ ਮਾਸੂਮ ਬੱਚਿਆਂ ਦਾ ਕਤਲ ਕੀਤਾ ਹੈ। ਤੂੰ ਪਰਜਾ ਨਾਲ ਬੇ-ਇਨਸਾਫੀ ਕਰਦਾ ਹੈਂ। ਇਸ ਤਰ੍ਹਾਂ ਉਨ੍ਹਾਂ ਨੇ ਔਰੰਗਜ਼ੇਬ ਨੂੰ ਧਰਮ ਅਤੇ ਨੈਤਿਕਤਾ ਦਾ ਉਪਦੇਸ਼ ਕੀਤਾ ਅਤੇ ਨਾਲ ਹੀ ਕਿਹਾ ਕਿ ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਹਨ ਪਰ ਤੇਰੇ ਜ਼ੁਲਮ ਦਾ ਟਾਕਰਾ ਕਰਨ ਲਈ ਅਜੇ ਮੇਰਾ ਪੰਜਵਾਂ ਨਾਦੀ ਪੁੱਤਰ ਖਾਲਸਾ ਤਿਆਰ ਹੈ। ਉਨ੍ਹਾਂ ਨੇ ਬਾਦਸ਼ਾਹ ਨੂੰ ਲਿਖਿਆ ਕਿ ਜਦੋਂ ਸਾਰੇ ਹੀਲੇ ਖਤਮ ਹੋ ਜਾਣ ਫੇਰ ਕਿਰਪਾਨ ਉਠਾਉਣਾ ਯੋਗ ਹੁੰਦਾ ਹੈ। ਉਨਾਂ ਨੇ ਕਿਹਾ ਕਿ ਮੈਂ ਦੁਨੀਆ ਦੇ ਭਲੇ ਲਈ ਹੱਕ, ਸੱਚ ਲਈ ਕਿਰਪਾਨ ਉਠਾਈ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸਤ॥*

*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥* *(ਜ਼ਫਰਨਾਮਾ)*

ਅੰਤ ਕੱਤਕ ਸੁਦੀ ਪੰਚਮੀ, ੭ ਕੱਤਕ, ਸੰਮਤ ੧੭੬੫ ਅਨੁਸਾਰ ੭ ਅਕਤੂਬਰ, ੧੭੦੮ ਈ. ਨੂੰ ਆਪ ਅਕਾਲ ਪੁਰਖ ਵੱਲੋਂ ਨਿਸਚਿਤ ਕੀਤਾ ਫਰਜ਼ ਨਿਭਾਉਣ ਅਤੇ ਕਾਰਜ ਸੰਪੰਨ ਕਰਨ ਉਪਰੰਤ ਨਾਂਦੇੜ ਦੀ ਧਰਤੀ ਨੂੰ ਹਮੇਸ਼ਾ ਹਮੇਸ਼ਾ ਲਈ ਪਾਕ ਪਵਿੱਤਰ ਕਰ ਕੇ ਜੋਤੀ ਜੋਤ ਸਮਾ ਗਏ। ਅੱਜ ਉਸ ਪਵਿੱਤਰ ਸਥਾਨ ਉੱਤੇ ਤਖਤ ਸੱਚਖੰਡ, ਸ੍ਰੀ ਹਜ਼ੂਰ ਸਾਹਿਬ, ਅਬਿਚਲ ਨਗਰ ਸੁਸ਼ੋਭਿਤ ਹੈ।

ਗੁਰੂ ਸਾਹਿਬਾਨ ਦਾ ਸਾਰਾ ਸੰਘਰਸ਼ ਲੋਕਾਂ ਨੂੰ ਗੈਰਤ, ਗੌਰਵ, ਅਣਖ, ਜ਼ਮੀਰ ਦੀ ਅਜ਼ਾਦੀ, ਮਨੁੱਖੀ ਬਰਾਬਰੀ, ਸਵੈਮਾਣ ਅਤੇ ਸਰਦਾਰੀ ਦੇਣ ਲਈ ਹੀ ਰਿਹਾ ਅਤੇ ਇਸ ਮਹਾਨ ਕ੍ਰਾਂਤੀਕਾਰੀ ਸੁਪਨੇ ਨੂੰ ਸਾਕਾਰ ਕਰਨ ਲਈ ਆਪਣਾ ਸਮੁੱਚਾ ਪਰਵਾਰ ਹੀ ਅਡੋਲ ਅਤੇ ਕਮਾਲ ਦੇ ਸਹਿਜ ਵਿਚ ਰਹਿੰਦਿਆਂ ਕੁਰਬਾਨ ਕਰ ਦਿੱਤਾ ਅਤੇ ਗੁਰਬਾਣੀ ਦੇ ਇਸ ਫੁਰਮਾਨ, *ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* ਅਤੇ ਪਹਾੜ ਤੋਂ ਵੀ ਵੱਡੇ ਜਿਗਰੇ ਨਾਲ ਕਹਿ ਦਿੱਤਾ ਕਿ ਅਕਾਲ ਪੁਰਖ ਪਾਤਸ਼ਾਹਾਂ ਦੇ ਪਾਤਸ਼ਾਹ ਇਹ ਸਭ ਆਪ ਦੀ ਅਮਾਨਤ ਸੀ ਜੋ ਮੈਂ ਆਪ ਨੂੰ ਸੌਂਪ ਕੇ ਸੁਰਖਰੂ ਹੋ ਗਿਆ ਹਾਂ। ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਗੁਰੂ ਸਾਹਿਬਾਨ ਨੇ ਆਪਣੀ ਜਾਂ ਆਪਣੇ ਪਰਵਾਰ ਦੀ ਸਰਦਾਰੀ ਜਾਂ ਜ਼ਰ, ਜੋਰੂ, ਜ਼ਮੀਨ, ਧੰਨ-ਦੌਲਤ ਲਈ ਐਸਾ ਕੁਝ ਵੀ ਨਹੀਂ ਕੀਤਾ। ਅੱਜ ਅਸੀਂ, ਜੋ ਆਪਣੇ ਆਪ ਨੂੰ ਗੁਰੂ ਸਾਹਿਬਾਨ ਅਤੇ ਉਨ੍ਹਾਂ ਮਹਾਨ ਸ਼ਹੀਦ ਸਿੰਘ/ਸਿੰਘਣੀਆਂ ਅਤੇ ਭੁਝੰਗੀਆਂ ਦੇ ਵਾਰਸ ਹੋਣ ਦਾ ਦਾਅਵਾ ਕਰ ਰਹੇ ਹਾਂ, ਕੀ ਕਰ ਰਹੇ ਹਾਂ? ਬਸ! ਨਿੱਜ ਪ੍ਰਸਤੀ, ਪਰਵਾਰ ਪ੍ਰਸਤੀ, ਬਹੁਤ ਸਾਰਾ ਧਨ-ਦੌਲਤ ਇਕੱਠੀ ਕਰਨ ਅਤੇ ਜਿਵੇਂ ਕਿਵੇਂ ਵੀ ਹੋਵੇ ਵੱਧ ਤੋਂ ਵੱਧ ਰਾਜਨੀਤਕ ਸ਼ਕਤੀ ਦੀ ਪ੍ਰਾਪਤੀ ਲਈ ਹੀ ਆਪਸ ਵਿਚ ਲੜ ਰਹੇ ਹਾਂ। ਕੌਮ ਅਤੇ ਲਾਸਾਨੀ ਕੌਮੀ ਵਿਰਸੇ ਦੀ ਕਿਸੇ ਨੂੰ ਸਮਝ ਅਤੇ ਫਿਕਰ ਨਹੀਂ ਹੈ। ਸਾਡੀ ਅਜਿਹੀ ਹਾਲਤ ਉਤੇ ਕਿਸੇ ਨੇ ਹੰਝੂ ਕੇਰਦਿਆਂ ਠੀਕ ਹੀ ਲਿਖਿਆ ਹੈ, "ਕਿਸ ਨੂੰ ਫਿਕਰ ਹੈ, ਕਬੀਲੇ ਦਾ ਕੀ ਬਣਿਆ? ਸਾਰੇ ਲੜ ਰਹੇ ਹਨ ਕਿ ਸਰਦਾਰ ਕੌਣ ਹੈ? ਅਤੇ ਸਭ ਤੋਂ ਵੱਧ ਧਨਵਾਨ ਕੌਣ ਹੈ? ਅਫਸੋਸ! ਅਤਿ ਦੁਖਦਾਇਕ! ਸਾਡਾ ਸਾਰਾ ਜੀਵਨ ਹੀ ਵਿਖਾਵੇ ਵਾਲਾ *ਜਿਨ੍ ਮਨਿ ਹੋਰੁ ਮੁਖਿ ਹੋਰੁ* ਮੱਕਾਰੀ ਵਾਲਾ ਹੀ ਹੈ। ਖੁਦ-ਪ੍ਰਸਤੀ ਦੀ ਹਵਸ ਦੇ ਸ਼ਿਕਾਰ ਹੋ ਰਹੇ ਹਾਂ।

ਅੱਜ ਦਾ ਭਾਰਤ ਤਥਾ ਹਿੰਦੁਸਤਾਨ ਗੁਰੂ ਸਾਹਿਬਾਨ ਵੱਲੋਂ ਅਰੰਭੀ ਇਨਕਲਾਬੀ ਲਹਿਰ ਅਤੇ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਗੁਰੂ ਪਰਵਾਰਾਂ, ਗੁਰੂ ਪਿਆਰਿਆਂ, ਅਣਗਿਣਤ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦੀਆਂ ਲਾ-ਮਿਸਾਲ, ਅਦੁੱਤੀ ਅਤੇ ਅਸਚਰਜ ਕਰ ਦੇਣ ਵਾਲੀਆਂ ਕੁਰਬਾਨੀਆਂ ਕਾਰਨ ਹੀ ਆਪਣੀ ਸੰਸਕ੍ਰਿਤੀ ਹੋਂਦ,

ਹਸਤੀ, ਧਰਮ ਅਤੇ ਸੱਭਿਆਚਾਰ ਬਚਾ ਸਕਿਆ ਹੈ।

ਅੱਜ ਵੀ ਸਾਡੇ ਮੁਲਕ ਵਿਚ ਨੇਕੀ ਤੇ ਬਦੀ ਦੀ ਲੜਾਈ ਜਾਰੀ ਹੈ। ਬਦੀ ਦੀਆਂ ਤਾਕਤਾਂ ਦੇਸ਼ ਵਿਚ ਭਾਰੂ ਹੁੰਦੀਆਂ ਜਾ ਰਹੀਆਂ ਹਨ। ਹਰ ਖੇਤਰ ਵਿਚ ਛਲ,ਕਪਟ,ਧੋਖਾ ਤੇ ਭ੍ਰਿਸ਼ਟਾਚਾਰ ਫੈਲਿਆ ਹੋਇਆ ਹੈ। ਸੋਨੇ ਦੀ ਚਿੜੀ ਦੇ ਖੰਭ ਬੇਰਹਿਮੀ ਨਾਲ ਨੋਚੇ ਜਾ ਰਹੇ ਹਨ। ਅਜੋਕੇ ਸਮੇਂ ਨੇਕੀ ਦੀਆ ਤਾਕਤਾਂ ਬਦੀ ਦੀਆਂ ਤਾਕਤਾਂ ਦੇ ਸਾਹਮਣੇ ਡੋਲ ਰਹੀਆਂ ਹਨ। ਅਰਾਜਕਤਾ ਅਤੇ ਅਨਿਆਇ ਦਾ ਮਾਹੌਲ ਹੈ। ਹੁਣ ਤਾਂ ਨਿੱਜ ਪ੍ਰਸਤੀ, ਪਰਵਾਰ-ਪ੍ਰਸਤੀ, ਨਸ਼ੇੜੀਪੁਣੇ ਅਤੇ ਆਚਰਣਕ ਗਿਰਾਵਟ ਦੀ ਸਿਖਰ ਵਾਲਾ ਸੱਭਿਆਚਾਰ ਹੀ ਪ੍ਰਧਾਨ ਹੈ। ਅੱਜ ਲੋੜ ਹੈ ਕਿ ਨੇਕੀ ਦੀਆਂ ਸ਼ਕਤੀਆਂ ਨੂੰ ਇਕ ਮੁੱਠ, ਇਕ ਮਤ ਅਤੇ ਸੁਦ੍ਰਿੜ੍ਹ ਕਰ ਕੇ ਬਦੀ ਦੀਆਂ ਸ਼ਕਤੀਆਂ ਨੂੰ ਭਾਂਜ ਦਿੱਤੀ ਜਾਵੇ ਅਤੇ ਕੁਰਬਾਨੀ, ਤਿਆਗ, ਸਾਂਝੀਵਾਲਤਾ, ਸਹਿਣਸ਼ੀਲਤਾ, ਨੇਕੀ, ਈਮਾਨਦਾਰੀ, ਨੈਤਿਕਤਾ, ਦੇਸ਼-ਭਗਤੀ, ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਉਜਾਗਰ ਕੀਤੀ ਜਾ ਸਕੇ ਅਤੇ ਮਾਨਵਤਾ ਨੂੰ ਸੁਖੀ ਕੀਤਾ ਜਾ ਸਕੇ। ਦਸਮੇਸ਼ ਜੀ ਦੇ ਜੀਵਨ ਤੋਂ ਇਹੋ ਹੀ ਸਿੱਖਿਆ ਮਿਲਦੀ ਹੈ। ਆਓ! ਹੰਭਲਾ ਮਾਰੀਏ ਅਤੇ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਵੱਲੋਂ ਅਣਗਿਣਤ ਕੁਰਬਾਨੀਆਂ, ਘਾਲਣਾਵਾਂ ਅਤੇ ਸ਼ਹੀਦੀਆਂ ਨਾਲ ਸਿਰਜੇ "ਮੁਕੰਮਲ ਇਨਕਲਾਬ" ਨੂੰ ਪੁਨਰ ਸੁਰਜੀਤ ਕਰੀਏ, ਜਿੱਥੇ *ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* ਅਤੇ *ਬੇਗਮ ਪੁਰਾ ਸਹਰ ਕੋ ਨਾਉ॥* ਦਾ ਬੋਲਬਾਲਾ ਹੋ ਸਕੇ ਅਤੇ ਅਸੀਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਖਾਲਸੇ ਦੀ ਮਾਤਾ, ਮਾਤਾ ਸਾਹਿਬ ਕੌਰ ਜੀ ਦੇ ਨਾਦੀ ਪੁੱਤਰ ਹੋਣ ਦਾ ਮਾਣ ਪ੍ਰਾਪਤ ਕਰ ਸਕੀਏ ਅਤੇ ਖਾਲਸਾ ਪੰਥ ਦੇ ਸਹੀ ਵਾਰਸ ਬਣ ਸਕੀਏ। ■

# ਕਿਰਤ ਕਰੋ, ਨਾਮ ਜਪੋ, ਵੰਡ ਛਕੋ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਮਿਲਣੀ ਸਿੱਖ ਇਨਕਲਾਬ ਦੀ ਸ਼ੁਰੂਆਤ

*-ਸ. ਕਿਰਪਾਲ ਸਿੰਘ**

ਦੁਨੀਆ ਦੇ ਇਤਿਹਾਸ ਵਿਚ ਕਈ ਇਨਕਲਾਬ ਆਏ ਰਾਜ ਪਲਟੇ ਅਤੇ ਗ਼ਦਰ ਮੱਚੇ, ਪਰ ਇਹ ਸਾਰੇ ਰਾਤੋ-ਰਾਤ ਪੈਦਾ ਨਹੀਂ ਹੋਏ। ਇਨ੍ਹਾਂ ਦਾ ਆਧਾਰ ਅਤੇ ਵਾਪਰਨ ਦੇ ਕਾਰਨ ਭਾਵੇਂ ਵੱਖ-ਵੱਖ ਸਨ, ਪਰ ਉਹ ਸਮੇਂ ਸਥਾਨ ਅਤੇ ਹਾਲਾਤ ਦੀ ਉਪਜ ਮੰਨੇ ਜਾਂਦੇ ਹਨ। ਰਾਜਸੀ ਰਾਜ ਪਲਟੇ, ਜਿਵੇਂ ਕਿ ਬਾਦਸ਼ਾਹ ਜਾਂ ਸਟੇਟ-ਹੈੱਡ ਦੂਸਰੇ ਨੂੰ ਮਾਰ ਕੇ ਤਖ਼ਤ 'ਤੇ ਕਬਜ਼ਾ ਕਰੇ ਜਾਂ ਇਕ ਰਾਜਨੀਤਿਕ ਜੁੰਡਲੀ ਦੂਜੀ ਤੋਂ ਕਿਸੇ ਵੀ ਤਰੀਕੇ ਨਾਲ ਰਾਜ ਸੱਤਾ ਖੋਹ ਲਵੇ ਜਾਂ ਕੋਈ ਫੌਜੀ ਜਰਨੈਲ ਜਾਂ ਜੁੰਡਲੀ ਰਾਜ ਸੱਤਾ ਉੱਪਰ ਕਬਜ਼ਾ ਕਰ ਲਵੇ ਆਦਿ, ਰਾਜਨੀਤਿਕ ਤਬਦੀਲੀਆਂ ਕਦੇ ਵੀ ਇਨਕਲਾਬ ਦੀ ਸ਼੍ਰੇਣੀ ਵਿਚ ਨਹੀਂ ਆਉਂਦੀਆਂ, ਕਿਉਂਕਿ ਇਨ੍ਹਾਂ ਨਾਲ ਸਿਰਫ ਰਾਜ-ਸ਼ਕਤੀ ਉੱਪਰ ਕਬਜ਼ਾਧਾਰੀ, ਰਾਜ ਦੇ ਕੁਝ ਸਰਕਾਰੀ ਅਤੇ ਸਹਾਇਕ ਅਹਿਲਕਾਰ ਬਦਲਦੇ ਹਨ। ਕਈ ਵਾਰ ਰਾਜ ਦੀਆਂ ਗ਼ੁਲਾਮ ਇਕਾਈਆਂ ਦੇ ਕਾਬਜ਼ ਧੜੇ ਜਾਂ ਵਿਅਕਤੀ ਬਦਲਦੇ ਹਨ, ਪਰ ਹੇਠ ਲੋਕ ਪੱਧਰ 'ਤੇ ਹਰ ਤਰ੍ਹਾਂ ਦਾ ਆਰਥਿਕ, ਧਾਰਮਿਕ, ਸਮਾਜਿਕ ਅਤੇ ਵਿਅਕਤੀਗਤ ਵਾਤਾਵਰਨ ਪਹਿਲੇ ਦੀ ਤਰ੍ਹਾਂ ਹੀ ਮੌਜੂਦ ਰਹਿੰਦਾ ਹੈ। ਦੱਬੇ-ਕੁਚਲੇ ਲੋਕਾਂ, ਕਿਰਸਾਨਾਂ, ਕਿਰਤੀਆਂ, ਨੌਕਰੀਪੇਸ਼ਾ, ਕਾਰੀਗਰਾਂ ਆਦਿ ਦੇ ਜਨਜੀਵਨ ਵਿਚ ਕੋਈ ਬਦਲਾਅ ਨਹੀਂ ਆਉਂਦਾ, ਕਿਉਂਕਿ ਰਾਜ ਦੇ ਸੰਵਿਧਾਨ (ਜੇਕਰ ਹੋਵੇ) ਜਾਂ ਬੁਨਿਆਦੀ ਰਾਜਨੀਤਿਕ ਢਾਂਚੇ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਪਰ ਇਨਕਲਾਬ ਨਾਲ ਆਮ ਲੋਕਾਂ ਦੇ ਜੀਵਨ ਉੱਪਰ ਸਿੱਧਾ ਅਸਰ ਪੈਂਦਾ ਹੈ। ਉਨ੍ਹਾਂ ਦੇ ਹਿੱਤ ਪ੍ਰਭਾਵਿਤ ਹੁੰਦੇ ਹਨ। ਇਸ ਨਾਲ ਰਾਜਸੀ ਸੱਤਾ ਉਲਟ-ਪੁਲਟ ਹੋ ਜਾਂਦੀ ਹੈ ਅਤੇ ਦੇਸ਼ ਦਾ ਸੰਵਿਧਾਨ ਬਦਲ ਦਿੱਤਾ ਜਾਂਦਾ ਹੈ ਕਿਉਂਕਿ ਰਾਜਨੀਤਿਕ ਪ੍ਰਣਾਲੀ ਬਦਲ ਜਾਂਦੀ ਹੈ। ਆਮ ਲੋਕ ਤਨੋਂ-ਮਨੋਂ ਇਸ ਵਿਚ ਵੱਧ-ਚੜ੍ਹ ਕੇ ਹਿੱਸਾ ਲੈਂਦੇ ਹਨ। ਅਜਿਹੇ ਲੋਕ-ਵਿਦਰੋਹਾਂ ਦੀ ਵਾਗਡੋਰ ਲੋਕ-ਪੱਖੀ ਨਾਇਕਾਂ ਦੇ ਹੱਥ ਹੁੰਦੀ ਹੈ ਅਤੇ ਉਨ੍ਹਾਂ ਵੱਲੋਂ ਲੜਿਆ ਗਿਆ ਸੰਘਰਸ਼ ਲੋਕ-ਇਨਕਲਾਬ ਅਖਵਾਉਂਦਾ ਹੈ। ਅਜਿਹੇ ਇਨਕਲਾਬ ਦੀ ਕਾਮਯਾਬੀ ਉਸ ਦੇ ਨਾਇਕਾਂ, ਸਮੇਂ ਅਤੇ ਹਾਲਾਤਾਂ ਉੱਪਰ ਨਿਰਭਰ ਕਰਦੀ ਹੈ। ਇਸ ਕਰਕੇ ਇਨਕਲਾਬ ਉਹੀ ਕਾਮਯਾਬ ਹੁੰਦੇ ਹਨ ਜੋ ਯੋਜਨਾਬੱਧ ਤਰੀਕੇ ਨਾਲ ਆਮ ਲੋਕਾਂ ਨੂੰ ਨਾਲ ਲੈ ਕੇ ਅਤੇ ਲਾਮਬੰਦ ਹੋ ਕੇ ਇਕ ਤੈਅ

*ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ. +੯੧੯੮੫੫੦੩੫੩੫੫

ਨਿਸ਼ਾਨੇ ਤਹਿਤ ਲੜੇ ਜਾਂਦੇ ਹਨ। ਅਸੰਗਠਿਤ ਲੋਕਾਂ ਦਾ ਦਿਸ਼ਾਹੀਣ ਵਿਦਰੋਹ ਕਦੇ ਕਾਮਯਾਬ ਨਹੀਂ ਹੁੰਦਾ, ਜਿਸ ਨੂੰ ਵਕਤ ਦੀਆਂ ਹਕੂਮਤਾਂ ਥੋੜੀ ਜਿਹੀ ਤਾਕਤ ਨਾਲ ਹੀ ਕੁਚਲ ਕੇ ਰੱਖ ਦਿੰਦੀਆਂ ਹਨ।

ਜਿਸ ਤਰ੍ਹਾਂ ਧਰਤੀ ਵਿਚ ਰੱਖਿਆ ਗਿਆ ਬੀਜ ਉਤਨੀ ਦੇਰ ਵੱਧ-ਫੁੱਲ ਕੇ ਬੂਟੇ ਦਾ ਰੂਪ ਧਾਰਨ ਨਹੀਂ ਕਰ ਸਕਦਾ ਜਦੋਂ ਤਕ ਉਸ ਨੂੰ ਬਾਹਰੋਂ ਅਨੁਕੂਲ ਵਾਤਾਵਰਣ ਹਾਸਿਲ ਨਾ ਹੋਵੇ, ਉਸੇ ਤਰ੍ਹਾਂ ਇਕ ਆਂਡੇ ਦੇ ਅੰਦਰ ਜੀਵਨ ਛੁਪਿਆ ਹੁੰਦਾ ਹੈ ਅਗਰ ਉਸ ਨੂੰ ਬਾਹਰੋਂ ਅਨੁਕੂਲ ਮਾਹੌਲ ਮਿਲੇ ਤਾਂ ਹੀ ਉਸ ਵਿੱਚੋਂ ਜੀਵ ਪੈਦਾ ਹੁੰਦਾ ਹੈ। ਇਸੇ ਤਰ੍ਹਾਂ ਇਨਕਲਾਬ ਦੇ ਬੀਜ ਨੂੰ ਪੁੰਗਰਣ ਵਾਸਤੇ ਬਾਹਰੀ ਸਾਜਗਾਰ ਮਾਹੌਲ ਅਤੇ ਮਦਦ ਦੀ ਜ਼ਰੂਰਤ ਪੈਂਦੀ ਹੈ। ਸਿੱਖ ਇਨਕਲਾਬੀ ਵਿਚਾਰਧਾਰਾ ਦਾ ਬੀਜ ਗੁਰੂ ਨਾਨਕ ਸਾਹਿਬ ਨੇ ਪ੍ਰਗਟ ਕੀਤਾ ਸੀ ਅਤੇ ਉਸ ਨੂੰ ਆਉਣ ਵਾਲੇ ਗੁਰੂ ਸਾਹਿਬਾਨ ਨੇ ਸਾਜਗਾਰ ਮਾਹੌਲ ਪ੍ਰਦਾਨ ਕੀਤਾ ਜੋ ਸੰਨ ੧੬੯੯ ਈ. ਨੂੰ ਖਾਲਸੇ ਦੇ ਰੂਪ ਵਿਚ ਪੁੰਗਰਿਆ ਸੀ। ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਮਲੀ ਜਾਮਾ ਪਹਿਨਾਇਆ ਸੀ। ਗੁਰੂ ਸਾਹਿਬ ਨੇ ਸਿੱਖਾਂ ਨੂੰ ਉਸ ਵਕਤ ਦੇ ਧਾਰਮਿਕ ਅਤੇ ਰਾਜਸੀ ਹਾਲਾਤਾਂ ਪ੍ਰਤੀ ਜਾਗਰੂਕ ਕੀਤਾ ਅਤੇ ਲੋੜ ਪੈਣ 'ਤੇ ਖਾਲਸੇ ਦੀ ਤਾਕਤ ਅਤੇ ਅਸਰ ਦੀ ਅਜਮਾਇਸ਼ ਵੀ ਕੀਤੀ। ਖਾਲਸਾ ਸਾਜਣਾ ਤੋਂ ਪਹਿਲਾਂ ਅਤੇ ਬਾਅਦ ਦੇ ਸਮੇਂ ਪਹਾੜੀ ਰਾਜਿਆਂ ਅਤੇ ਮੁਗ਼ਲ ਫੌਜਾਂ ਨਾਲ ਲੜੇ ਗਏ ਯੁੱਧ, ਚਮਕੌਰ ਦੀ ਗੜ੍ਹੀ ਦੀ ਜੰਗ ਅਤੇ ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ) ਵਿਖੇ ਮਾਝੇ ਦੇ ਗਿਣਤੀ ਦੇ ਸਿੰਘਾਂ ਦੁਆਰਾ ਮੁਗ਼ਲ ਸੈਨਾ ਨਾਲ ਅੰਤਲੇ ਸੁਆਸਾਂ ਤਕ ਲੜਨਾ ਆਦਿ ਉਪਰੋਕਤ ਧਾਰਨਾਵਾਂ ਦੇ ਪੁਖਤਾ ਸਬੂਤ ਹਨ।

ਗੁਰੂ ਸਾਹਿਬ ਜੀ ਨੂੰ ਖਾਲਸੇ ਦੀ ਤਾਕਤ ਉੱਪਰ ਪੂਰਨ ਭਰੋਸਾ ਸੀ, ਪਰ ਉਹ ਅਜੇ ਹਕੂਮਤ ਨਾਲ ਕਿਸੇ ਕਿਸਮ ਦੀ ਸਿੱਧੀ ਟੱਕਰ ਨਹੀਂ ਲੈਣਾ ਚਾਹੁੰਦੇ ਸਨ। ਇਸੇ ਕਰਕੇ ਉਨ੍ਹਾਂ ਨੇ ਔਰੰਗਜ਼ੇਬ ਨਾਲ ਗੱਲਬਾਤ ਦਾ ਰਸਤਾ ਅਪਣਾਇਆ ਸੀ, ਇਸੇ ਨੀਤੀ ਤਹਿਤ ਗੁਰੂ ਸਾਹਿਬ ਉਸ ਨੂੰ ਮਿਲਣ ਲਈ ਤਲਵੰਡੀ ਸਾਬੋ ਤੋਂ ਦੱਖਣ ਵੱਲ ਰਵਾਨਾ ਹੋਏ ਸਨ। ਪਰ ਜਦੋਂ ੨੦ ਮਾਰਚ, ੧੭੦੭ ਈ. ਨੂੰ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਹੋ ਗਈ, ਉਦੋਂ ਗੁਰੂ ਸਾਹਿਬ ਅਜੇ ਬਘੌਰ (ਰਾਜਸਥਾਨ) ਹੀ ਅੱਪੜੇ ਸਨ। ਇਸ ਉਪਰੰਤ ਗੁਰੂ ਸਾਹਿਬ ਨੇ ਉਸ ਦੇ ਗੱਦੀ-ਨਸ਼ੀਨ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੱਲਬਾਤ ਤੋਰਣ ਲਈ, ਉਸ ਦੇ ਮਗਰ ਦੱਖਣ ਵੱਲ ਕੂਚ ਕੀਤਾ ਅਤੇ ਦੋਹਾਂ ਦਾ ਮੇਲ ਆਗਰੇ ਦੇ ਕਿਲ੍ਹੇ ਵਿਖੇ ਹੋਇਆ। ਭਾਵੇਂ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਦਾ ਬਹੁਤ ਸਤਿਕਾਰ ਕੀਤਾ, ਪਰ ਸਰਹਿੰਦ ਦੇ ਵਜ਼ੀਰ ਖਾਨ ਦੇ ਸਵਾਲ ਉੱਪਰ ਉਸ ਨੇ ਟਾਲਮਟੋਲ ਦੀ ਨੀਤੀ ਹੀ ਅਪਣਾਈ ਸੀ। ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਆਪਣੀ ਪੁਸਤਕ 'ਬੰਦਾ ਸਿੰਘ ਬਹਾਦਰ' ਦੇ ਪੰਨਾ ਨੰ: ੬ ਉੱਪਰ ਲਿਖਦੇ ਹਨ, "ਗੁਰੂ

ਗੋਬਿੰਦ ਸਿੰਘ ਜੀ ਦੇ ਧਉਲ ਦੀ ਸੰਗਤ ਦੇ ਨਾਉਂ ਪਹਿਲੀ ਕੱਤਕ ਸੰਮਤ ੧੭੬੪ (੨ ਅਕਤੂਬਰ, ੧੭੦੭) ਦੇ ਹੁਕਮਨਾਮੇ ਤੋਂ ਪਤਾ ਲੱਗਦਾ ਹੈ ਕਿ ਬਾਦਸ਼ਾਹ ਨਾਲ ਹੋ ਰਹੀ ਗੱਲਬਾਤ ਦੇ ਸਿਰੇ ਚੜ੍ਹ ਜਾਣ ਦੀ ਆਸ ਬੱਝ ਰਹੀ ਸੀ ਅਤੇ ਗੁਰੂ ਸਾਹਿਬ ਦਾ ਵਿਚਾਰ ਸੀ ਕਿ ਉਹ ਛੇਤੀ ਹੀ ਦੇਸ਼ ਨੂੰ ਮੁੜ ਪੈਣਗੇ। ਕੁਝ ਇੰਝ ਜਾਪਦਾ ਹੈ ਕਿ ਉਨ੍ਹਾਂ ਨੂੰ ਕਹਿਲੂਰ ਦੇ ਇਲਾਕੇ ਵਿਚ, ਜਿਸ ਵਿਚ ਅਨੰਦਪੁਰ (ਸ੍ਰੀ ਅਨੰਦਪੁਰ ਸਾਹਿਬ) ਦੀ ਨਗਰੀ ਸੀ, ਪਹੁੰਚਣ ਪੁਰ ਹਥਿਆਰਬੰਦ ਖਾਲਸੇ ਦੀ ਲੋੜ ਪੈ ਜਾਣ ਦਾ ਖਿਆਲ ਸੀ, ਇਸੇ ਲਈ ਇਸ ਹੁਕਮਨਾਮੇ ਵਿਚ ਲਿਖਿਆ ਸੀ ਕਿ, "*ਅਸੀਂ ਭੀ ਥੋੜੇ ਹੀ ਦਿਨਾਂ ਨੌ ਆਵਤੇ ਹਾਂ, ਸ੍ਰਬਤ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੇਂ ਮੇਲ ਕਰਣਾ ਜਦ ਅਸੀ ਕਹਲੂਰ ਆਵਤੇ ਤਦਿ ਸ੍ਰਬਤ ਖਾਲਸੇ ਹਥੀਆਰ ਬਨਿ ਕੇ ਹਜ਼ੂਰ ਆਵਣਾ ਜੋ ਆਵੈਗਾ ਸੋ ਨਿਹਾਲ ਹੋਵੈਗਾ॥*" ਇਸ ਤੋਂ ਇਹ ਗੱਲ ਜ਼ਾਹਿਰ ਹੁੰਦੀ ਹੈ ਕਿ ਸਿੱਖ, ਗੁਰੂ ਸਾਹਿਬ ਵੱਲੋਂ ਭਵਿੱਖਤ ਰਣਨੀਤੀ ਦੇ ਇਸ਼ਾਰੇ ਦੀ ਉਡੀਕ ਵਿਚ ਸਨ। ਡਾ. ਗੰਡਾ ਸਿੰਘ ਅਨੁਸਾਰ ਬਾਦਸ਼ਾਹ ਅਤੇ ਗੁਰੂ ਸਾਹਿਬ ਦਰਮਿਆਨ ਨਾਂਦੇੜ ਵਿਖੇ ਗੱਲਬਾਤ ਦਾ ਦੌਰ ਟੁੱਟ ਗਿਆ ਸੀ। ਇਸ ਉਪਰੰਤ ਬਾਦਸ਼ਾਹ ਤਾਂ ਹੈਦਰਾਬਾਦ ਵੱਲ ਚਲਾ ਗਿਆ ਸੀ, ਪਰ ਗੁਰੂ ਸਾਹਿਬ ਉੱਥੇ ਹੀ ਟਿਕੇ ਰਹੇ ਸਨ। ਉਨ੍ਹਾਂ ਦੇ ਨਜ਼ਦੀਕ ਹੀ ਗੋਦਾਵਰੀ ਨਦੀ ਦੇ ਕੰਢੇ ਉੱਪਰ ਮਾਧੋ ਦਾਸ ਬੈਰਾਗੀ ਦਾ ਡੇਰਾ ਵੀ ਸਥਿਤ ਸੀ ਜੋ ਉੱਥੇ ਪਿਛਲੇ ਸੋਲ੍ਹਾਂ ਵਰ੍ਹਿਆਂ ਤੋਂ ਉੱਥੇ ਰਹਿ ਰਿਹਾ ਸੀ। ਇਸ ਕਰਕੇ ਨਾਂਦੇੜ ਦੇ ਆਸ-ਪਾਸ ਉਸ ਦੇ ਅਣਗਣਿਤ ਦਰਸ਼ਨ-ਅਭਿਲਾਖੀ ਅਤੇ ਸ਼ਰਧਾਲੂ ਮੌਜੂਦ ਸਨ। ਉਹ ਰਿਧੀਆਂ-ਸਿਧੀਆਂ, ਜਾਦੂ-ਟੂਣਿਆਂ ਅਤੇ ਜੰਤਰ-ਮੰਤਰਾਂ ਨਾਲ ਲੋਕਾਂ ਦੇ ਦੁੱਖ-ਦਰਦ ਆਦਿ ਦੂਰ ਕਰਨ ਦਾ ਕੰਮ ਕਰਦਾ ਸੀ। ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ, ਪ੍ਰਭੂ ਦੇ ਨਾਮ-ਸਿਮਰਨ, ਕੀਰਤਨ ਅਤੇ ਆਪਣੇ ਅਨਮੋਲ ਬਚਨਾਂ ਨਾਲ ਦੀਨ-ਦੁਨੀਆ ਨੂੰ ਸਿੱਧੇ ਰਾਹ ਪਾ ਰਹੇ ਸਨ। ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਣ ਵਾਲੇ ਹਰ ਪ੍ਰਾਣੀ ਲਈ ਲੰਗਰ ਪਾਣੀ ਦੀ ਵਿਵਸਥਾ ਹੁੰਦੀ ਸੀ। ਸੰਗਤ ਊਚ-ਨੀਚ ਦੇ ਭੇਦ-ਭਾਵ ਤੋਂ ਮੁਕਤ ਹੋ ਕੇ ਇੱਕੋ ਪੰਗਤ ਦੇ ਰੂਪ ਵਿਚ ਲੰਗਰ ਛਕਦੀ ਸੀ। ਗੁਰੂ ਸਾਹਿਬ ਗੁਰਮਤਿ ਦੇ ਬਿਬੇਕ ਨਾਲ ਲੋਕਾਂ ਨੂੰ ਅੰਧ-ਵਿਸ਼ਵਾਸਾਂ ਦੇ ਜਾਲ ਵਿੱਚੋਂ ਕੱਢ ਰਹੇ ਸਨ। ਇਸ ਤਰ੍ਹਾਂ ਅਸੀਂ ਗੋਦਾਵਰੀ ਨਦੀ ਦੇ ਕੰਢੇ ਉੱਪਰ ਦੋ ਵਿਰੋਧੀ ਵਿਚਾਰਾਂ ਵਾਲੇ ਪੰਥ ਦੇਖਦੇ ਹਾਂ। ਇਕ ਪਾਸੇ ਦੀਨ-ਦੁਨੀਆ ਤੋਂ ਬੇਮੁਖ ਹੋ ਕੇ ਵੈਰਾਗਮਈ ਅਤੇ ਆਪਣੇ ਆਪ ਲਈ ਜਿਊਣ ਵਾਲੇ ਸਾਧੂ ਅਤੇ ਦੂਜੇ ਪਾਸੇ ਆਮ ਲੋਕਾਂ ਵਿਚ ਵਿਚਰਦਿਆਂ ਸਰਬੱਤ ਦਾ ਭਲਾ ਮੰਗਣ ਵਾਲੇ ਅਤੇ ਇਕ ਦੂਸਰੇ ਦੇ ਕੰਮ ਆਉਣ ਵਾਲੇ ਸਿੱਖ। ਇਕ ਪਾਸੇ ਦਾਨ-ਪੁੰਨ ਦੇ ਨਾਮ, ਪੁਰ ਮੰਗ ਕੇ ਡੰਗ ਟਪਾਉਣ ਵਾਲੇ ਸਾਧੂ ਅਤੇ ਦੂਜੇ ਪਾਸੇ ਕਿਰਤ ਅਤੇ ਵੰਡ-ਛਕਣ ਦੇ ਅਸੂਲਾਂ ਵਾਲੇ ਸਿੱਖ। ਇਕ ਪਾਸੇ ਧਾਰਮਿਕ ਜ਼ੁਲਮ ਅਤੇ ਬੇਇਨਸਾਫੀ ਹੁੰਦੀ ਵੇਖ ਕੇ ਚੁੱਪ-ਚਾਪ ਵੇਲਾ ਲੰਘਾਉਣ ਵਾਲੇ ਬੈਰਾਗੀ ਸਾਧੂ ਅਤੇ ਦੂਜੇ

ਪਾਸੇ ਜ਼ਾਲਮ ਅਤੇ ਜ਼ੁਲਮ ਨਾਲ ਹਥਿਆਰਬੰਦ ਟੱਕਰਾਂ ਲੈ ਕੇ ਸ਼ਹੀਦੀਆਂ ਪਾਉਣ ਵਾਲੇ ਸਿੱਖ। ਇਕ ਪਾਸੇ ਹਿਰਨੀ ਦਾ ਸ਼ਿਕਾਰ ਕਰ ਕੇ ਅਤੇ ਉਸ ਦੇ ਬੱਚਿਆਂ ਨੂੰ ਮਰਦਿਆਂ ਵੇਖ ਕੇ ਦੀਨ-ਦੁਨੀਆ ਛੱਡ ਬੈਰਾਗੀ ਬਣ ਜਾਣ ਵਾਲਾ ਵਿਅਕਤੀ ਅਤੇ ਦੂਜੇ ਪਾਸੇ ਧਰਮ ਦੀ ਆਨ ਅਤੇ ਸ਼ਾਨ ਖਾਤਰ ਆਪਣਾ ਸਾਰਾ ਸਰਬੰਸ ਵਾਰ ਕੇ ਅਜੇ ਵੀ ਸੰਘਰਸ਼ਸ਼ੀਲ ਧਰਮੀ ਯੋਧਾ। ਇਸ ਲਈ ਉੱਥੇ ਦੋ ਪਰਸਪਰ ਵਿਰੋਧੀ ਵਿਚਾਰਧਾਰਾਵਾਂ ਵਾਲੀਆਂ ਸ਼ਖ਼ਸੀਅਤਾਂ ਦਾ ਆਹਮੋ-ਸਾਹਮਣਾ ਹੋਣਾ ਲਾਜ਼ਮੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘੋੜੇ 'ਤੇ ਸਵਾਰ ਹੋ ਕੇ ਆਪਣੇ ਨਾਲ ਕੁਝ ਸਿੰਘਾਂ ਨੂੰ ਲੈ ਕੇ ਮਾਧੋ ਦਾਸ ਬੈਰਾਗੀ ਦੇ ਡੇਰੇ ਪੁਰ ਗਏ ਸਨ। ਇਹ ਕਦਮ ਮਹਾਨ ਸਿੱਖ ਪਰੰਪਰਾਵਾਂ ਅਨੁਸਾਰ ਸੀ ਜਿਸ ਦੀ ਸ਼ੁਰੂਆਤ ਗੁਰੂ ਨਾਨਕ ਸਾਹਿਬ ਜੀ ਨੇ ਕੀਤੀ ਸੀ। ਗੁਰੂ ਨਾਨਕ ਸਾਹਿਬ ਜੀ ਨੇ ਸਿੱਖੀ ਦੇ ਸਿਧਾਂਤਾਂ ਨੂੰ ਆਮ ਲੋਕਾਂ ਵਿਚ ਪਹੁੰਚਾਉਣ ਹਿੱਤ ਵਿਸ਼ਾਲ ਭਾਰਤੀ ਉਪਮਹਾਂਦੀਪ ਦੀ ਔਖੀ ਅਤੇ ਲੰਬੀ ਯਾਤਰਾ ਕੀਤੀ ਅਤੇ ਇਸ ਮਿਸ਼ਨ ਤਹਿਤ ਹਿੰਦੂ ਤੀਰਥਾਂ, ਮੱਠਾਂ ਅਤੇ ਮੱਕਾ ਸ਼ਰੀਫ ਦੀ ਜ਼ਿਆਰਤ ਵੀ ਕੀਤੀ ਸੀ। ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਨੇ ਸੂਰਜ ਗ੍ਰਹਿਣ ਦਿਵਸ ਦੇ ਮੌਕੇ ਕੁਰਕਸ਼ੇਤਰ ਵਿਖੇ ਸੂਰਜ ਗ੍ਰਹਿਣ ਬਾਬਤ ਵਹਿਮਾਂ-ਭਰਮਾਂ ਨੂੰ ਤੋੜਿਆ ਸੀ। ਉਸੇ ਤਰ੍ਹਾਂ ਦਾ ਵਰਤਾਰਾ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੈਰਾਗੀ ਸਾਧੂਆਂ ਦੁਆਰਾ ਮੰਤਰਾਂ, ਫੂਕਾਂ ਅਤੇ ਜਾਦੂ-ਟੂਣਿਆਂ ਨਾਲ ਕਿਸੇ ਨੂੰ ਵੀ ਤਹਿਸ-ਨਹਿਸ ਕਰਨ ਅਤੇ ਹਰ ਤਰ੍ਹਾਂ ਦੀ ਸਮੱਸਿਆ ਦੇ ਹੱਲ ਕਰਨ ਦਾ ਭਰਮ ਤੋੜਿਆ ਸੀ। ਵੈਸ਼ਨੋ ਸਾਧੂਆਂ ਦੇ ਡੇਰੇ 'ਤੇ ਘਟੀ ਇਸ ਘਟਨਾ ਨੇ ਉਨ੍ਹਾਂ ਦੇ ਦਿਲ ਜ਼ਰੂਰ ਕੰਬਾ ਦਿੱਤੇ ਹੋਣਗੇ। ਦੁਨੀਆ ਛੱਡ ਚੁੱਕੇ ਅਤੇ ਜੰਤਰਾਂ-ਮੰਤਰਾਂ ਨਾਲ ਸਮੱਸਿਆਵਾਂ ਨੂੰ ਹੱਲ ਕਰਨ ਵਾਲਿਆਂ ਲਈ ਗੁਰੂ ਸਾਹਿਬ ਵੱਲੋਂ ਇਹ ਇਕ ਸੰਦੇਸ਼ ਸੀ ਕਿ ਸਿੰਘਾਂ ਨੂੰ ਉਨ੍ਹਾਂ ਦੇ ਜੰਤਰ-ਮੰਤਰ ਕੁਝ ਨਹੀਂ ਕਰ ਸਕੇ ਤਾਂ ਧਰਮ ਦੀ ਆੜ ਵਿਚ ਜ਼ੁਲਮ ਕਰਨ ਵਾਲਿਆਂ ਨੂੰ ਕਿਸ ਤਰ੍ਹਾਂ ਸਜ਼ਾਵਾਂ ਦੇ ਸਕਣਗੇ। ਇਹ ਉਹ ਵਕਤ ਸੀ ਜਦੋਂ ਹਿੰਦੁਸਤਾਨ ਦੇ ਲੋਕਾਂ ਨੂੰ ਇਕ ਜੁਝਾਰੂ ਯੋਧੇ ਦੀ ਲੋੜ ਸੀ, ਨਾ ਕਿ ਜਾਦੂ-ਟੂਣੇ ਅਤੇ ਜੰਤਰ-ਮੰਤਰ ਕਰਨ ਵਾਲੇ ਸਾਧੂਆਂ ਦੀ। ਗੁਰੂ ਸਾਹਿਬ ਨੂੰ ਇਸ ਤੱਥ ਦਾ ਵੀ ਪਤਾ ਸੀ ਕਿ ਜੰਤਰ-ਮੰਤਰ, ਪੀਰਾਂ-ਫਕੀਰਾਂ ਦੇ ਧਾਗੇ-ਤਵੀਤ ਅਤੇ ਫੂਕਾਂ; ਮਹਿਮੂਦ ਗਜ਼ਨਵੀ ਅਤੇ ਬਾਬਰ ਜਿਹੇ ਜ਼ਾਲਮ ਹਮਲਾਵਰਾਂ ਤੋਂ ਹਿੰਦੁਸਤਾਨ ਨੂੰ ਬਚਾ ਨਹੀਂ ਸਕੇ ਸਨ। ਮਾਧੋ ਦਾਸ ਦੀਆਂ ਥੋਥੀਆਂ ਦਲੀਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹਕੀਕੀ ਬਿਬੇਕ ਅੱਗੇ ਬੌਣੀਆਂ ਸਾਬਿਤ ਹੋਈਆਂ, ਜਿਸ ਕਰਕੇ ਉਹ ਗੁਰੂ ਸਾਹਿਬ ਦੇ ਚਰਨੀਂ ਢਹਿ ਪਿਆ ਸੀ। ਇਹ ਗੁਰੂ ਸਾਹਿਬ ਦੀ ਵਿਦਵਤਾ ਅਤੇ ਸ਼ਖ਼ਸੀਅਤ ਦਾ ਹੀ ਕਮਾਲ ਸੀ ਕਿ ਸਾਰੇ ਹਿੰਦੁਸਤਾਨ ਨੂੰ ਦਸਤੂਰ-ਉਲ-ਇਸਲਾਮ ਦੇ ਦਾਇਰੇ ਤਹਿਤ ਲਿਆਉਣ ਦੀ ਖਾਹਿਸ਼ ਰੱਖਣ ਵਾਲਾ ਕੱਟੜ ਅਤੇ ਹੰਕਾਰੀ ਮੁਸਲਿਮ ਬਾਦਸ਼ਾਹ ਔਰੰਗਜ਼ੇਬ ਵੀ ਗੁਰੂ ਸਾਹਿਬ ਵੱਲੋਂ ਲਿਖ ਕੇ ਭੇਜਿਆ ਪੱਤਰ ਪੜ੍ਹ ਕੇ ਕਾਇਲ ਹੋ ਗਿਆ

ਸੀ ਅਤੇ ਉਸ ਨੇ ਗੁਰੂ ਸਾਹਿਬ ਨਾਲ ਮੁਲਾਕਾਤ ਕਰਨ ਦੀ ਇੱਛਾ ਜ਼ਾਹਿਰ ਕੀਤੀ ਸੀ। ਉਸੇ ਦਿਨ ਹੀ ਮਾਧੋ ਦਾਸ ਨੇ ਬੈਰਾਗੀ ਡੇਰਾ ਤਿਆਗ ਦਿੱਤਾ ਅਤੇ ਗੁਰੂ ਸਾਹਿਬ ਜੀ ਦੇ ਨਾਲ ਤੁਰ ਪਿਆ। ਗੁਰੂ ਸਾਹਿਬ ਸਾਹਿਬ ਨੇ ਉਸ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਮਾਧੋ ਦਾਸ ਬੈਰਾਗੀ, ਬਾਬਾ ਬੰਦਾ ਸਿੰਘ ਬਹਾਦਰ ਬਣ ਗਿਆ। ਗੁਰੂ ਸਾਹਿਬ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸਈ ਰਹੁ-ਰੀਤਾਂ ਅਤੇ ਗੁਰ ਮਰਯਾਦਾ ਤੋਂ ਜਾਣੂ ਕਰਵਾਇਆ, ਪਿਆਰ ਅਤੇ ਸਤਿਕਾਰ ਕੀਤਾ। ਜਿਸ ਤਰ੍ਹਾਂ ਹੀਰੇ ਦੀ ਪਰਖ ਜੌਹਰੀ ਹੀ ਕਰ ਸਕਦਾ ਹੈ, ਉਸੇ ਹੀ ਤਰ੍ਹਾਂ ਗੁਰੂ ਸਾਹਿਬ ਦੀ ਪਾਰਖੂ ਅੱਖ ਨੇ ਬਾਬਾ ਬੰਦਾ ਸਿੰਘ ਬਹਾਦਰ ਵਿਚ ਲੁਕੀ ਜੁਝਾਰੂ ਅਤੇ ਅਗਵਾਈ ਕਰਨ ਵਾਲੀ ਬਿਰਤੀ ਨੂੰ ਪਹਿਲੀ ਨਜ਼ਰੇ ਹੀ ਪਰਖ ਲਿਆ ਸੀ। ਹੁਣ ਗੁਰੂ ਸਾਹਿਬ ਜੀ ਦੇ ਥਾਪੜੇ ਅਤੇ ਅੰਮ੍ਰਿਤ ਦੀ ਸ਼ਕਤੀ ਨੇ ਸੋਨੇ 'ਤੇ ਸੁਹਾਗੇ ਦਾ ਕੰਮ ਕੀਤਾ ਸੀ। ਗੁਰੂ ਸਾਹਿਬ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਖਾਲਸੇ ਦਾ ਜਥੇਦਾਰ ਥਾਪ ਕੇ, ਸਿੱਖ ਇਨਕਲਾਬ ਲਈ ਲੜਨ ਵਾਸਤੇ ਪੰਜਾਬ ਵੱਲ ਕੁਝ ਸਿੰਘਾਂ ਨਾਲ ਰਵਾਨਾ ਕੀਤਾ ਸੀ। ਉਸ ਨੂੰ ਆਪਣੇ ਭੱਥੇ ਵਿੱਚੋਂ ਪੰਜ ਤੀਰ, ਨਗਾਰਾ, ਨਿਸ਼ਾਨ ਸਾਹਿਬ ਅਤੇ ਖਾਲਸੇ ਦੇ ਨਾਮ ਪੁਰ ਹੁਕਮਨਾਮੇ ਬਖਸ਼ਿਸ਼ ਕੀਤੇ। ਅਸੀਂ ਦੇਖਦੇ ਹਾਂ ਕਿ ਕਿਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਜਥੇਦਾਰੀ ਹੇਠ ਖਾਲਸੇ ਨੇ ਧਰਮ ਯੁੱਧ ਲੜ ਕੇ ਸਤਲੁਜ ਅਤੇ ਯਮੁਨਾ ਦਰਿਆਵਾਂ ਦਰਮਿਆਨ ਸਥਿਤ ਮਜ਼ਬੂਤ ਮੁਗ਼ਲ ਸਾਮਰਾਜ ਨੂੰ ਤਹਿਤ-ਨਹਿਸ ਕਰ ਕੇ ਖਾਲਸਾ ਰਾਜ ਕਾਇਮ ਕੀਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਨਕਲਾਬੀ ਵਿਚਾਰਧਾਰਾ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਯੋਜਨਾਬੰਦ ਅਗਵਾਈ ਹੇਠ ਪੰਜਾਬ ਦੇ ਦੱਬੇ-ਕੁਚਲੇ, ਅਖੌਤੀ ਨੀਚ ਜਾਤਾਂ ਦੇ ਲੋਕਾਂ ਅਤੇ ਜੱਟਾਂ ਜ਼ਿਮੀਦਾਰਾਂ ਨੇ ਸਿਰਫ ਰਿਵਾਇਤੀ ਹਥਿਆਰਾਂ ਅਤੇ ਕਿਰਸਾਣੀ ਸੰਦਾਂ ਨਾਲ ਹੀ ਜਨਮ ਸਿੱਧ ਬਹਾਦਰ ਅਖਵਾਉਣ ਵਾਲੀਆਂ ਮੁਗ਼ਲ ਅਤੇ ਪਠਾਨ ਕੌਮਾਂ ਨੂੰ ਕਰਾਰੀ ਹਾਰ ਦਿੱਤੀ ਅਤੇ ਉਨ੍ਹਾਂ ਦੇ ਲੜਾਕੂ ਪੁਣੇ ਦਾ ਸਦੀਆਂ ਪੁਰਾਣਾ ਹੰਕਾਰ ਤੋੜਿਆ ਸੀ, ਕਿਉਂਕਿ ਸਿੱਖ ਇਨਕਲਾਬ ਲਈ ਜ਼ਮੀਨ ਪਹਿਲਾਂ ਹੀ ਤਿਆਰ ਕਰ ਲਈ ਗਈ ਸੀ। ਇੱਥੇ ਇਹ ਤੱਥ ਜ਼ਿਕਰਯੋਗ ਹੈ ਕਿ ਇਹ ਹਥਿਆਰਬੰਦ ਸੰਘਰਸ਼ ਕਦੇ ਵੀ ਸੰਪਰਦਾਇਕ ਨਹੀਂ ਹੋਇਆ। ਸ. ਜਗਜੀਤ ਸਿੰਘ ਦੀ ਪੁਸਤਕ 'ਸਿੱਖ ਇਨਕਲਾਬ' ਅਨੁਸਾਰ, "ਜੇ ਇਨਕਲਾਬੀ ਵਿਚਾਰਧਾਰਾ ਵੱਲੋਂ ਦਿੱਤੀ ਗਈ ਪ੍ਰੇਰਣਾ ਕਾਰਨ ਸਿੱਖ ਗੁਰੀਲਾ ਸੰਘਰਸ਼ ਨਾ ਸ਼ੁਰੂ ਕਰਦੇ ਤਾਂ ਏਨੀ ਲੰਬੀ ਇਨਕਲਾਬੀ ਜਦੋ-ਜਹਿਦ ਦਾ ਸੁਪਨਾ ਵੀ ਨਹੀਂ ਸੀ ਲਿਆ ਜਾ ਸਕਦਾ ਤੇ ਨਾ ਹੀ ਸਿੱਖ ਮਿਸਲਾਂ ਜਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਕਲਪਨਾ ਹੀ ਕੀਤੀ ਜਾ ਸਕਦੀ ਸੀ।" ■

# ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ

*-ਡਾ. ਪਲਵਿੰਦਰ ਕੌਰ**

ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੜੇ ਪਿਆਰ ਵਾਲੇ ਸਿੱਖ ਸਨ। ਉਨ੍ਹਾਂ ਦੀ ਮਹਾਨਤਾ ਇਸ ਗੱਲ ਤੋਂ ਵੀ ਪਤਾ ਚਲਦੀ ਹੈ ਕਿ ਭਾਈ ਗੁਰਦਾਸ ਜੀ ਤੋਂ ਬਾਅਦ ਭਾਈ ਨੰਦ ਲਾਲ ਜੀ ਦੀ ਰਚਨਾ ਨੂੰ ਸਿੱਖ-ਜਗਤ ਵਿਚ ਸਤਿਕਾਰਤ ਸਥਾਨ ਪ੍ਰਾਪਤ ਹੈ, ਜਿਸ ਕਾਰਨ ਉਨ੍ਹਾਂ ਦੀ ਰਚਨਾ ਦਾ ਵੀ ਸੰਗਤ ਵਿਚ ਕੀਰਤਨ ਕੀਤਾ ਜਾਂਦਾ ਹੈ।[੧] ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸਨ। 'ਗੋਯਾ' ਆਪ ਦਾ ਤਖੱਲਸ ਸੀ। ਉਨ੍ਹਾਂ ਦਾ ਜਨਮ ਮੁਨਸ਼ੀ ਛੱਜੂ ਮਲ ਦੇ ਘਰ ਸੰਨ ੧੬੩੩ ਈ. ਵਿਚ ਹੋਇਆ।[੨] ਆਪ ਦੇ ਪਿਤਾ ਫਾਰਸੀ ਦੇ ਬੜੇ ਡੂੰਘੇ ਵਿਦਵਾਨ ਸਨ, ਜਿਨ੍ਹਾਂ ਤੋਂ ਆਪ ਨੇ ਵੀ ਫ਼ਾਰਸੀ ਦੀ ਵਿੱਦਿਆ ਲਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਰਹਿੰਦੇ ਹੋਏ ਆਪ ਨੇ ਫ਼ਾਰਸੀ ਭਾਸ਼ਾ ਵਿਚ ਬਹੁਤ ਸਾਹਿਤ ਸਿਰਜਿਆ।[੩] ਇਸ ਸਾਹਿਤ ਵਿਚ ਜਿੱਥੇ ਉਨ੍ਹਾਂ ਨੇ ਸਿੱਖੀ ਮਾਰਗ ਅਤੇ ਅਧਿਆਤਮਕਤਾ ਬਾਰੇ ਆਪਣੇ ਅਨੁਭਵ ਰਾਹੀਂ ਵਡਮੁੱਲੀ ਵਿਆਖਿਆ ਕੀਤੀ, ਉੱਥੇ ਉਨ੍ਹਾਂ ਨੇ 'ਗੁਰੂ' ਜੀ ਦੀ ਉਸਤਤਿ ਵੀ ਕੀਤੀ ਹੈ।

ਹਥਲੇ ਲੇਖ ਵਿਚ ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਨੂੰ ਸਿਧਾਂਤਕ ਪਰਿਪੇਖ ਵਿਚ ਸਮਝਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਭਾਈ ਨੰਦ ਲਾਲ ਜੀ ਦੀ ਨਜ਼ਰ ਵਿਚ 'ਗੁਰੂ' ਸੰਸਥਾਈ ਰੂਪ ਧਾਰਦਾ ਹੈ। ਭਾਈ ਸਾਹਿਬ ਨੇ ਗੁਰੂ ਪਿਆਰ ਵਿਚ ਭਿੱਜ ਕੇ ਦਸ ਗੁਰੂ ਸਾਹਿਬਾਨ ਦੀ ਏਕਤਾ ਦ੍ਰਿੜ੍ਹ ਕਰਵਾਈ ਹੈ। ਵਰਣਨਯੋਗ ਹੈ ਕਿ ਸੰਸਥਾਵਾਂ ਨੇ ਸਿੱਖ ਧਰਮ ਦੇ ਵਿਕਾਸ ਵਿਚ ਅਹਿਮ ਭੂਮਿਕਾ ਨਿਭਾਈ ਹੈ। ਸਿੱਖ ਧਰਮ ਦੀਆਂ ਸਮੁੱਚੀਆਂ ਸੰਸਥਾਵਾਂ ਵਿੱਚੋਂ ਸਿਰਮੌਰ ਸੰਸਥਾ 'ਗੁਰੂ-ਸੰਸਥਾ' ਹੈ। ਇਸ ਨੂੰ ਕੇਂਦਰੀ, ਬੁਨਿਆਦੀ, ਮੂਲ ਜਾਂ ਆਧਾਰਸ਼ਿਲ੍ਹਾ ਵੀ ਕਿਹਾ ਜਾ ਸਕਦਾ ਹੈ।

ਭਾਈ ਨੰਦ ਲਾਲ ਜੀ ਗੁਰਬਾਣੀ ਦੀ ਤਰਜ਼ 'ਤੇ ਫੁਰਮਾਉਂਦੇ ਹਨ ਕਿ ਭਾਵੇਂ ਹਜ਼ਾਰਾਂ ਚੰਨ ਪਏ ਚਮਕਣ ਪਰ ਗੁਰੂ ਤੋਂ ਬਿਨਾਂ ਸਾਰਾ ਜਹਾਨ ਘੋਰ ਅੰਨ੍ਹੇਰਾ ਹੈ:

*ਗਰ ਫਿਰੋਜ਼ਦ ਹਜ਼ਾਰ ਮਿਹਰੋ ਮਾਹ*
*ਆਲਮੇ ਦਾਂ ਜੁਜ਼ ਊ ਤਮਾਮ ਸਿਆਹ॥*[੪]

---

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਧਰਮ ਅਧਿਐਨ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫਤਿਹਗੜ੍ਹ ਸਾਹਿਬ-੧੪੦੪੦੬; ਮੋ : ੯੬੪੬੦੦੪੧੫੧*

ਭਾਈ ਸਾਹਿਬ ਗੁਰੂ ਵਿਹੂਣੇ ਮਨੁੱਖੀ ਜੀਵਨ ਨੂੰ ਝਾੜਾਂ ਅਤੇ ਕੰਡਿਆਂ ਨਾਲ ਭਰਿਆ ਹੋਇਆ ਖੇਤ ਸਮਝਦੇ ਹਨ:

*ਗੈਰ ਸਤਿਗੁਰ ਹਮਾ ਬ-ਦਾਂ ਮਾਨਦ*
*ਕਾਂ ਚੁਨਾਂ ਜ਼ਰਇ ਬਾਰ-ਵਰ ਦਾਨਦ॥*[੫]

ਭਾਈ ਨੰਦ ਲਾਲ ਜੀ ਨੇ ਆਪਣੀਆਂ ਰਚਨਾਵਾਂ ਵਿਚ ਪੂਰੇ ਗੁਰੂ ਬਾਰੇ ਬਹੁਤ ਸੰਕੇਤ ਦਿੱਤੇ ਹਨ:

*ਆਬਿ ਹਯਾਤਿ ਮਾ ਸਖ਼ੁਨਿ ਪੀਰਿ ਕਾਮਿਲ ਅਸਤ॥*
*ਦਿਲਹਾਇ ਮੁਰਦਾ ਰਾ ਬਿਕੁਨਦ ਜ਼ਿੰਦਾ ਓ ਖ਼ਲਾਸ॥*[੬]

ਭਾਵ ਪੂਰੇ ਅਤੇ ਕਾਮਿਲ ਸਤਿਗੁਰੂ ਦਾ ਸ਼ਬਦ ਸਾਡੇ ਲਈ ਅੰਮ੍ਰਿਤ ਹੈ, ਇਹ ਮੁਰਦਾ ਦਿਲਾਂ ਨੂੰ ਸੁਰਜੀਤ ਅਤੇ ਮੁਕਤ ਕਰ ਦਿੰਦਾ ਹੈ। ਇਸੇ ਤਰ੍ਹਾਂ ਭਾਈ ਸਾਹਿਬ ਜੀ ਦਸਦੇ ਹਨ ਕਿ ਸਭ ਦੀ ਇੱਛਾ ਪੂਰਨ ਸਤਿਗੁਰ ਦੇ ਮੇਲ ਦੀ ਹੈ, ਬਿਨ੍ਹਾਂ ਗੁਰੂ ਦੇ ਕੋਈ ਵੀ ਰੱਬ ਤਕ ਨਹੀਂ ਪਹੁੰਚ ਸਕਦਾ:

*ਮੁਰਸ਼ਦਿ ਕਾਮਿਲ ਹਮਾ ਰਾ ਆਰਜ਼ੂ*
*ਗੈਰਿ ਮੁਰਸ਼ਦ ਕਸ ਨ ਯਾਬਦ ਰਹਿ ਬਦੂ॥*[੭]

ਭਾਈ ਨੰਦ ਲਾਲ ਜੀ ਅਨੁਸਾਰ ਪੂਰਨ ਗੁਰੂ ਉਹ ਹੀ ਹੋ ਸਕਦਾ ਹੈ ਜਿਸ ਦੀ ਬਾਣੀ ਵਿੱਚੋਂ ਰੱਬ ਦੀ ਸੁਗੰਧੀ ਸਪੱਸ਼ਟ ਮਹਿਕਦੀ ਹੋਵੇ:

*ਮੁਰਸ਼ਦਿ ਕਾਮਿਲ ਹਮਾ ਬਾਸ਼ਦ ਹਮਾ*
*ਕਜ਼ ਕਲਾਮਸ਼ ਬੂਇ ਹਕ ਆਦਿ ਅਯਾ॥*[੮]

ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਵਿਚ ਗੁਰੂ ਅਤੇ ਪਰਮਾਤਮਾ ਵਿਚ ਕੋਈ ਫਰਕ ਨਹੀਂ। ਉਹ ਆਪ ਹੀ ਸਤਿਗੁਰੂ ਹੈ, ਉਹ ਹੀ ਨਿਰੰਕਾਰ ਹੈ। ਇਸ ਦੇ ਨਾਲ ਹੀ ਉਹ ਸਾਧ-ਸੰਗਤ ਦਾ ਮਿਤਰ ਅਤੇ ਯਾਰ ਹੈ:

*ਹੂ ਅਲ-ਸਤਿਗੁਰੂ ਵਲ-ਨਿਰੰਕਾਰਨਾ*
*ਹੂ ਅਲ-ਸਾਧ ਸੰਗਤ ਹੂ ਅਲ ਯਾਰਨਾ॥*[੯]

ਗੁਰੂ ਨੂੰ ਸੰਸਥਾਈ ਰੂਪ ਵਿਚ ਪੇਸ਼ ਕਰਨ ਤੋਂ ਪਹਿਲਾਂ ਭਾਈ ਨੰਦ ਲਾਲ ਜੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਨਾਨਕ ਪਾਤਸ਼ਾਹ ਸੱਚੇ ਧਰਮ ਵਾਲੇ ਹਨ, ਉਨ੍ਹਾਂ ਵਰਗਾ ਦਰਵੇਸ਼ ਸੰਸਾਰ ਵਿਚ ਨਹੀਂ ਆਇਆ:

*ਨਾਮਿ ਊ ਸ਼ਾਹਿ ਨਾਨਕ ਹਕ ਕੇਸ਼*
*ਕਿ ਨਿਆਇਦ ਚੁਨੂੰ ਦਿਗਰ ਦਰਦੇਸ਼॥*[੧੦]

ਗੁਰੂ ਨਾਨਕ ਨਾਰਾਇਣ ਦਾ ਸਰੂਪ ਹੈ, ਨਿਰਸੰਦੇਹ ਉਹ ਨਿਰੰਜਨ ਅਤੇ ਨਿਰੰਕਾਰ ਦਾ ਰੂਪ ਹੈ:

*ਗੁਰੂ ਨਾਨਕ ਆਮਦ ਨਰਾਇਨ ਸਰੂਪ*

*ਹਮਾਨਾ ਨਿਰੰਜਨ ਨਿੰਰਕਾਰ ਰੂਪ॥*[੧੧]

ਗੁਰੂ ਅੰਗਦ (ਸ੍ਰੀ ਗੁਰੂ ਅੰਗਦ ਦੇਵ ਜੀ) ਦੋ ਜਹਾਨਾਂ ਦਾ ਮੁਰਸ਼ਦ ਹੈ, ਉਹ ਗੁਨਹਿਗਾਰਾਂ ਲਈ ਰਹਿਮਤ ਹੈ:

*ਗੁਰੂ ਅੰਗਦ ਆਂ ਮੁਰਸ਼ਦੁਲ-ਆਲਮੀ*
*ਜ਼ਿ ਫਜ਼ਲਿ ਅਹਦ ਰਹਿਮਤੁਲ ਮਜ਼ਨਬੀਨ॥*[੧੨]

ਗੁਰੂ ਅਮਰਦਾਸ (ਸ੍ਰੀ ਗੁਰੂ ਅਮਰਦਾਸ ਜੀ) ਉਸ ਮਹਾਨ ਘਰਾਣੇਂ ਵਿੱਚੋਂ ਹੈ, ਜਿਸ ਦੀ ਹਸਤੀ ਨੂੰ ਰੱਬ ਦੇ ਫਜ਼ਲ ਅਤੇ ਕਰਮ ਤੋਂ ਸਮਗਰੀ ਮਿਲੀ ਹੈ:

*ਗੁਰੂ ਅਮਰਦਾਸ ਆਂ ਗਰਾਮੀ ਨਜ਼ਾਦ*
*ਜ਼ਿ ਅਫਜ਼ਾਲਿ ਹਕ ਹਸਤੀਅਸ਼ ਰਾ ਮੁਆਦ॥*[੧੩]

ਗੁਰੂ ਰਾਮਦਾਸ (ਸ੍ਰੀ ਗੁਰੂ ਰਾਮਦਾਸ ਜੀ) ਸਾਰੀ ਲੁਕਾਈ ਦੀ ਪੂੰਜੀ ਹੈ, ਉਹ ਸਾਰੇ ਸਿਦਕ ਸਫਾਈ ਦੇ ਰਾਜ ਦਾ ਰਖਵਾਲਾ ਹੈ:

*ਗੁਰੂ ਰਾਮਦਾਸ ਆਂ ਮਤਾਅ ਉਲ-ਵਰਾ*
*ਜਹਾਂਬਾਨਿ ਇਕਲੀਮ ਸਿਦਕੋ ਸਫਾ॥*[੧੪]

ਗੁਰੂ ਅਰਜਨ (ਸ੍ਰੀ ਗੁਰੂ ਅਰਜਨ ਦੇਵ ਜੀ) ਬਖਸ਼ਿਸ਼ ਅਤੇ ਵਡਿਆਈ ਦਾ ਰੂਪ ਹੈ, ਰੱਬੀ ਸ਼ਾਨ ਦੀ ਅਸਲੀਅਤ ਦਾ ਢੂੰਡਣਹਾਰਾ ਹੈ:

*ਗੁਰੂ ਅਰਜਨ ਜੁਮਲਾ ਜੂਦੋ ਫਜ਼ਾਲ*
*ਹਕੀਕਤ ਪਜ਼ੋਹਿਦਾਇ ਹਕ ਜਮਾਲ॥*[੧੫]

ਗੁਰੂ ਹਰਿਗੋਬਿੰਦ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਬਖਸ਼ਿਸ਼ ਦਾ ਰੂਪ ਸੀ, ਜਿਸ ਸਦਕਾ ਮੰਦਭਾਗੀ ਅਤੇ ਮੁਰਝਾਏ ਹੋਏ ਲੋਕ ਵੀ ਪਰਵਾਨ ਹੋ ਗਏ:

*ਗੁਰੂ ਹਰਿਗੋਬਿੰਦ ਆਂ ਸਰਾਪਾ ਕਰਮ*
*ਕਿ ਮਕਬੂਲ ਸ਼ੁਦ ਜ਼ੂ ਸ਼ਕੀ ਓ ਦਜ਼ਮ॥*[੧੬]

ਗੁਰੂ ਹਰਿਰਾਇ (ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਸੱਚ ਦੇ ਪਾਲਣਹਾਰਾ ਵੀ ਹੈ ਅਤੇ ਸੱਚ ਦਾ ਧਾਰਨੀ ਵੀ ਹੈ, ਉਹ ਸੁਲਤਾਨ ਵੀ ਹੈ ਤੇ ਦਰਵੇਸ਼ ਵੀ ਹੈ:

*ਹਕ ਪਰਵਰ ਹਕ ਕੇਸ਼ ਗੁਰੂ ਕਰਤਾ ਹਰਿ ਰਾਇ*
*ਸੁਲਤਾਨ ਹਮ ਦਰਵੇਸ਼ ਗੁਰੂ ਕਰਤਾ ਹਰਿ ਰਾਇ॥*[੧੭]

ਗੁਰੂ ਹਰਿਕਿਸ਼ਨ (ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ) ਮਿਹਰ ਅਤੇ ਬਖਸ਼ਿਸ਼ ਦਾ ਰੂਪ ਹੈ, ਰੱਬ ਦਾ ਆਪਣੇ ਸਾਰੇ ਖਾਸ ਨਿਕਟਵਰਤੀਆਂ ਵਿੱਚੋਂ ਸਭ ਤੋਂ ਵੱਧ ਸਲਾਹਿਆ ਹੋਇਆ ਹੈ:

*ਗੁਰੂ ਹਰਿ ਕਿਸ਼ਨ ਆਂ ਹਮਾ ਫਜ਼ਲੋ ਜੂਦ*
*ਹੱਕਸ਼ ਅਜ਼ ਹਮਾ ਖਾਸਗਾਂ ਬ-ਸਤੂਦ॥*[੧੮]

ਗੁਰੂ ਤੇਗ ਬਹਾਦਰ (ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ) ਸਿਰ ਤੋਂ ਪੈਰਾਂ ਤਕ

ਉਚਾਈਆਂ ਅਤੇ ਵਡਿਆਈਆਂ ਦਾ ਭੰਡਾਰ ਹੈ ਅਤੇ ਰੱਬ ਦੀ ਸ਼ਾਨ-ਓ-ਸ਼ੌਕਤ ਦੀ ਮਹਿਫਲ ਦੀ ਰੌਣਕ ਵਧਾਉਣ ਵਾਲਾ ਹੈ:

*ਗੁਰੂ ਤੇਗ ਬਹਾਦੁਰ ਆਂ ਸਰਾਪਾ ਅਫਜ਼ਾਲ*
*ਜ਼ੀਨਤ-ਆਰਾਇ ਮਹਿਫਲਿ ਜਾਹੋ ਜਲਾਲ॥*[੧੯]

ਗੁਰੂ ਗੋਬਿੰਦ ਸਿੰਘ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਗਰੀਬਾਂ ਦਾ ਰਾਖਾ ਹੈ, ਉਹ ਰੱਬ ਵੱਲੋਂ ਪਰਵਾਣ ਹੋਇਆ ਹੈ:

*ਨਾਸਿਰੋ ਮਨਸੂਰ ਗੁਰ ਗੋਬਿੰਦ ਸਿੰਘ*
*ਈਜ਼ਦਿ ਮਨਜ਼ੂਰ ਗੁਰੂ ਗੋਬਿੰਦ ਸਿੰਘ॥*[੨੦]

ਭਾਈ ਨੰਦ ਲਾਲ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਵਿਚ ਰਹਿੰਦੇ ਹੋਏ ਉਨ੍ਹਾਂ ਦੀਆਂ ਅਪਾਰ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ ਸਨ। ਉਨ੍ਹਾਂ ਦੇ ਪਿਆਰ ਵਿਚ ਭਾਈ ਸਾਹਿਬ ਨੇ ਆਪਣੀ ਰਸਨਾ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਰਚਨਾ ਗੰਜਨਾਮਾ ਵਿਚ ਬੇਅੰਤ ਉਸਤਤਿ ਕੀਤੀ ਹੈ।[੨੧] ਉਨ੍ਹਾਂ ਦੀ ਨਜ਼ਰ ਵਿਚ ਸਾਰੇ ਗੁਰੂ ਪਾਤਸ਼ਾਹ 'ਜੋਤਿ-ਸਰੂਪ' ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤਿ ਰੂਪ ਪ੍ਰਤੀ ਉਨ੍ਹਾਂ ਦੇ ਬਚਨ ਹਨ:

*ਫ਼ੈਜ਼ਿ ਸੁਬਹਾਨ ਜ਼ਾਤਿ ਗੁਰ ਗੋਬਿੰਦ ਸਿੰਘ॥*
*ਨੂਰਿ ਹਕ ਲਮਆਤ ਗੁਰ ਗੋਬਿੰਦ ਸਿੰਘ॥*[੨੨]

ਭਾਵ, (ਸ੍ਰੀ) ਗੁਰੂ ਗੋਬਿੰਦ ਸਿੰਘ ਸਰਬ-ਸ਼ਕਤੀਮਾਨ ਵਾਹਿਗੁਰੂ ਦੀ ਮਿਹਰ ਹੈ। ਉਹ ਰੱਬੀ ਨੂਰ ਦੀ ਕਿਰਨਾਂ ਭਰੀ ਰੋਸ਼ਨੀ ਹੈ। ਭਾਈ ਨੰਦ ਲਾਲ ਜੀ ਗੁਰੂ-ਸੰਸਥਾ ਦੇ ਰੂਪ ਵਿਚ ਸਮੁੱਚੇ ਤੌਰ 'ਤੇ ਦਸ ਗੁਰੂ ਸਾਹਿਬਾਨ ਦੀ ਏਕਤਾ ਬਾਰੇ ਇਉਂ ਜ਼ਿਕਰ ਕਰਦੇ ਹਨ:

*ਨਾਨਕ ਸੋ ਅੰਗਦ ਗੁਰ ਦੇਵਨਾ ਸੋ ਅਮਰਦਾਸ ਹਰਿ ਸੇਵਨਾ ॥*
*ਸੋ ਰਾਮਦਾਸ ਸੋ ਅਰਜਨਾ ਸੋ ਹਰਿ ਗੋਬਿੰਦ ਹਰਿ ਪਰਸਨਾ॥*
*ਸੋ ਕਰਤਾ ਹਰਿ ਰਾਇ ਦਾਤਾਰਨੰ ਸੋ ਹਰਿ ਕ੍ਰਿਸ਼ਨ ਅਗੰਮ ਪਾਰਨੰ॥*
*ਸੋ ਤੇਗ ਬਹਾਦੁਰ ਸਤਿ ਸਰੂਪਨਾ ਸੋ ਗੁਰ ਗੋਬਿੰਦ ਸਿੰਘ ਹਰਿ ਕਾ ਰੂਪਨਾ॥*
*ਸਭ ਏਕੋ ਏਕੋ ਏਕਨਾ ਨਹੀਂ ਭੇਦ ਨਾ ਕਛੂ ਭੀ ਪੇਖਨਾ॥*[੨੩]

ਭਾਈ ਨੰਦ ਲਾਲ ਜੀ ਦੇ ਸ਼ਬਦਾਂ ਵਿਚ ਗੁਰੂ-ਸੰਸਥਾ ਵਿਚਲੀ ਸਾਂਝੀ ਕੜੀ 'ਨੂਰ' ਦੀ ਹੈ:

*ਦਰ ਮਅਨੀ ਯਕੇ ਵ ਦਰ ਸੂਰਤ ਦੋ ਮਸ਼ਅਲੇ ਜਾਂ ਅਫ਼ਰੋਜ॥*[੨੪]

ਭਾਵ ਕਿ ਦਿਲਾਂ ਨੂੰ ਨੂਰੋ-ਨੂਰ ਕਰਨ ਵਾਲੀਆਂ ਇਨ੍ਹਾਂ ਨੂਰੀ ਮਿਸ਼ਾਲਾਂ- ਗੁਰੂ ਨਾਨਕ ਤੇ ਗੁਰੂ ਅੰਗਦ ਜੀ ਵਿਚ ਦਰਅਸਲ ਜੋਤਿ ਇੱਕ ਹੀ ਹੈ, ਬਾਹਰੀ ਸੂਰਤਾਂ ਦੋ ਦਿਸਦੀਆਂ ਹਨ। ਗੁਰੂ-ਜੋਤਿ ਏਕਤਾ ਦ੍ਰਿੜ੍ਹ ਕਰਵਾਉਂਦੇ ਹੋਏ ਭਾਈ ਨੰਦ ਲਾਲ ਜੀ ਸਪੱਸ਼ਟ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਉਹੀ ਹਨ, ਗੁਰੂ ਅੰਗਦ (ਸ੍ਰੀ ਗੁਰੂ ਅੰਗਦ ਦੇਵ

ਜੀ) ਵੀ ਉਹੀ ਹੈ, ਬਖਸ਼ਿਸ਼ ਅਤੇ ਵਡੀ ਵਡਿਆਈ ਦੇ ਮਾਲਕ ਸ੍ਰੀ ਗੁਰੂ ਅਮਰ ਦਾਸ ਵੀ ਉਹੀ ਹਨ। ਉਹੀ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਸਭ ਤੋਂ ਵੱਡੇ ਅਤੇ ਚੰਗੇਰੇ ਗੁਰੂ ਹਰਿਗੋਬਿੰਦ ਸਾਹਿਬ ਵੀ ਉਹੀ ਹਨ। ਉਹੀ ਹਰਿਰਾਇ ਕਰਤਾ ਗੁਰੂ ਹੈ, ਜਿਸ ਨੂੰ ਹਰ ਸ਼ੈਅ ਦੀ ਸਿਧ-ਪੁਠ ਸਾਫ ਪ੍ਰਗਟ ਹੋ ਜਾਂਦੀ ਹੈ। ਉਹੀ ਗੁਰੂ ਹਰਿਕ੍ਰਿਸ਼ਨ (ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ) ਹੈ, ਜਿਨ੍ਹਾਂ ਤੋਂ ਹਰੇਕ ਵਿਅਕਤੀ ਦੀ ਮੁਰਾਦ ਪੂਰੀ ਹੁੰਦੀ ਹੈ। ਉਹੀ ਸ੍ਰੀ ਗੁਰੂ ਤੇਗ ਬਹਾਦਰ ਹਨ, ਜਿਨ੍ਹਾਂ ਦੇ ਨੂਰ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਗਟ ਹੋਏ ਹਨ। ਉਹੀ ਸ੍ਰੀ ਗੁਰੂ ਗੋਬਿੰਦ ਸਿੰਘ ਹਨ ਅਤੇ ਉਹੀ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਦੇ ਸ਼ਬਦ ਜਵਾਹਰਾਤ ਅਤੇ ਮਾਨਕ ਮੋਤੀ ਹਨ:

*ਹਮੂ ਨਾਨਕ ਅਸਤੋ ਹਮੂ ਅੰਗਦ ਅਸਤ*
*ਹਮੂ ਅਮਰਦਾਸ ਅਫ਼ਜ਼ਲੋ ਅਮਜਦ ਅਸਤ॥*
*ਹਮੂ ਰਾਮਦਾਸੋ ਹਮੂ ਅਰਜੁਨ ਅਸਤ*
*ਹਮੂ ਹਰਗੋਬਿੰਦ ਅਕਰਮੋ ਅਹਿਸਨ ਅਸਤ॥*
*ਹਮੂ ਹਸਤ ਹਰਿਰਾਇ ਕਰਤਾ ਗੁਰੂ*
*ਬਦ ਆਸ਼ਕਾਰਾ ਹਮਾ ਪੁਸ਼ਤੋ ਰੂ॥*
*ਹਮੂ ਹਰਿਕਿਸ਼ਨ ਆਮਦਾ ਸਰ-ਬੁਲੰਦ*
*ਅਜ਼ੋ ਹਾਸਿਲ ਉਮੀਦਿ ਹਰ ਮੁਸਤਮੰਦ॥*
*ਹਮੂ ਹਸਤ ਤੇਗਿ ਬਹਾਦਰ ਗੁਰੂ*
*ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ॥*
*ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ*
*ਹਮਾ ਸ਼ਬਦਿ ਊ ਜ਼ੌਹਰੋ ਮਾਨਕ ਅਸਤ॥*[੨੫]

ਭਾਈ ਨੰਦ ਲਾਲ ਜੀ ਇਸੇ ਤਰ੍ਹਾਂ ਇਕ ਥਾਂ ਹੋਰ ਗੁਰੂ-ਜੋਤਿ ਦੇ ਵਰਤਾਰੇ ਬਾਰੇ ਬਿਆਨ ਕਰਦੇ ਹਨ:

*ਨਾਨਕ ਸੋ ਅੰਗਦ ਗੁਰ ਦੇਵਨਾ*
*ਸੋ ਅਮਰਦਾਸ ਹਰਿ ਸੇਵਨਾ॥ ਸੋ ਰਾਮਦਾਸ ਸੋ ਅਰਜਨਾ॥*
*ਸੋ ਹਰਿ ਗੋਬਿੰਦ ਹਰਿ ਪਰਸਨਾ॥ ਸੋ ਕਰਤਾ ਹਰਿ ਰਾਇ ਦਾਤਾਰਨੰ॥*
*ਸੋ ਹਰਿ ਕ੍ਰਿਸ਼ਨ ਅਗੰਮ ਅਪਾਰਨੰ॥ ਸੋ ਤੇਗ ਬਹਾਦੁਰ ਸਤਿ ਸਰੂਪਨਾ॥*
*ਸੋ ਗੁਰ ਗੋਬਿੰਦ ਸਿੰਘ ਹਰਿ ਕਾ ਰੂਪਨਾ॥ ਸਭ ਏਕੋ ਏਕੋ ਏਕਨਾ॥*
*ਨਹੀ ਭੇਦ ਨਾ ਕਛੂ ਭੀ ਪੇਖਨਾ॥*[੨੬]

ਜ਼ਿਕਰਯੋਗ ਹੈ ਕਿ ਉਕਤ ਸੰਸਥਾਗਤ ਰੂਪ ਵਿਚ ਗੁਰੂ-ਜੋਤਿ 'ਸਬਦੁ ਜੋਤਿ' ਦੀ ਜੁਗਤਿ ਰਾਹੀਂ ਵਿਚਰੀ। ਗੁਰੂ ਦੇ ਸੰਸਥਾਗਤ ਰੂਪ ਨੂੰ ਸਮਝਣ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਪਰਮਾਤਮਾ 'ਸਬਦ' ਰੂਪ ਹੈ। ਜਦ ਸਬਦ ਨਿਰੋਲ ਹੁਕਮ ਹੈ ਤਾਂ ਗੁਰੂ ਪਰਮਾਤਮਾ

ਹੈ, ਜਦ ਇਹ ਜੋਤਿ ਵਿਚ ਤਬਦੀਲ ਹੁੰਦਾ ਹੈ ਤਾਂ ਗੁਰੂ ਦੇਹ ਧਾਰਨ ਕਰਦਾ ਹੈ (ਜਿਵੇਂ ਦਸ ਗੁਰੂ ਸਾਹਿਬਾਨ)। ਇਹ ਦੇਹ ਦੇ ਬੰਧਨਾਂ ਵਿਚ ਹੁੰਦਾ ਹੋਇਆ ਵੀ 'ਸਬਦ-ਰੂਪ' ਹੁੰਦਾ ਹੈ। ਗੁਰੂ-ਜੋਤਿ ਦੀ ਇਕ ਨਿਸ਼ਚਿਤ 'ਜੁਗਤਿ' ਰਹੀ ਹੈ, ਜਿਸ ਦੁਆਰਾ ਉਸ ਨੇ ਜਗਤ ਦਾ ਕਲਿਆਣ ਕੀਤਾ। ਵਰਣਨਯੋਗ ਹੈ ਕਿ ਸਿੱਖ ਧਰਮ ਵਿਚ 'ਸਬਦ' ਨੂੰ 'ਖਸਮ ਕੀ ਬਾਣੀ' ਕਹਿ ਕੇ ਵਡਿਆਇਆ ਗਿਆ ਹੈ। ਇਸ 'ਸਬਦ' ਦਾ ਬਾਣੀਕਾਰਾਂ ਨੇ ਪਹਿਲਾਂ ਆਪ ਅਨੁਭਵ ਕੀਤਾ, ਫਿਰ ਉਸ ਅਨੁਭਵ ਨੂੰ 'ਬਾਣੀ' ਰਾਹੀਂ ਪ੍ਰਗਟ ਕੀਤਾ।[੨੭]

ਗੁਰਬਾਣੀ ਅਤੇ ਬਾਣੀ ਦੋਨੋਂ ਸ਼ਬਦ 'ਸਬਦ' ਦੇ ਅਰਥਾਂ ਵਿਚ ਹੀ ਆਏ ਹਨ। ਗੁਰੂ ਨਾਨਕ ਦੇਵ ਜੀ ਨੇ ਵੇਈਂ ਪ੍ਰੇਵਸ਼ ਤੋਂ ਪਿਛੋਂ 'ਸਬਦ' ਦਾ ਜਿਹੜਾ ਪ੍ਰਵਾਹ ਚਲਾਇਆ, ਉਨ੍ਹਾਂ ਦੇ ਨੌਂ ਉਤਰਾਧਿਕਾਰੀਆਂ ਨੇ ਵੀ ਉਸ ਪ੍ਰਵਾਹ ਨੂੰ ਨਿਰੰਤਰ ਜਾਰੀ ਰੱਖਿਆ। ਇਸ ਨੂੰ ਗੁਰਬਾਣੀ ਵਿਚ *'ਲੰਗਰ ਚਲੈ ਗੁਰ ਸਬਦ'* ਦੇ ਪ੍ਰਵਚਨਾਂ ਰਾਹੀਂ ਦਰਸਾਇਆ ਗਿਆ ਹੈ।

ਸਿੱਖ ਧਰਮ ਵਿਚ ਅਕਾਲ ਪੁਰਖ, ਗੁਰੂ ਅਤੇ ਸਬਦ ਇਕ-ਦੂਜੇ ਦੇ ਪੂਰਕ ਨਹੀਂ, ਸਗੋਂ ਇਕ ਹੀ ਰੂਪ ਹਨ। ਅਕਲਾ ਪੁਰਖ ਵੀ ਸਬਦ-ਰੂਪ ਹੈ, ਬਾਣੀ ਵੀ ਸਬਦ ਹੈ ਅਤੇ ਗੁਰੂ ਵੀ ਸਬਦ-ਰੂਪ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਆਉਂਦਾ ਹੈ ਕਿ ਪਾਰਬ੍ਰਹਮ ਨੇ ਆਪਣਾ 'ਆਪੁ' (ਆਪ) 'ਗੁਰੂ' ਵਿਚ ਸਮਾ ਕੇ 'ਸਬਦ-ਗੁਰੂ' ਦਾ ਵਰਤਾਰਾ ਵਰਤਾਇਆ:

*ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥*[੨੮]

ਦਸ ਗੁਰੂ ਸਾਹਿਬਾਨ ਦੀ ਏਕਤਾ ਤਾਂ ਹੀ ਸਿਧ ਹੋ ਸਕਦੀ ਹੈ, ਜੇਕਰ 'ਸਬਦ' ਨੂੰ ਗੁਰੂ ਮੰਨਿਆ ਜਾਵੇ। ਸਾਰੇ ਗੁਰੂਆਂ ਦੀਆਂ ਦੇਹਾਂ (ਸ਼ਰੀਰ) ਤਾਂ ਵੱਖ-ਵੱਖ ਸਨ, ਪਰ ਉਨ੍ਹਾਂ ਵਿਚਲੀ ਜੋਤਿ ਇੱਕੋ ਸੀ, ਭਾਵ ਉਨ੍ਹਾਂ ਰਾਹੀਂ ਪ੍ਰਗਟ ਹੋ ਰਹੀ ਰੋਸ਼ਨੀ (ਗਿਆਨ) ਇਕੋ ਸੀ :

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥*[੨੯]

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਚੱਲਿਆ ਗੁਰਿਆਈ ਦਾ ਵਰਤਾਰਾ, ਅੰਤ 'ਸਬਦ' ਦੀ ਗੁਰੂ ਵਜੋਂ ਸਥਾਪਤੀ 'ਤੇ ਸਮਾਪਤ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸਬਦ' ਨੂੰ ਗੁਰਿਆਈ ਦੇ ਕੇ ਸ਼ਖ਼ਸੀ ਗੁਰੂ ਦੀ ਹੋਂਦ ਸਦਾ ਲਈ ਖਤਮ ਕਰ ਦਿੱਤੀ। ਭਾਈ ਨੰਦ ਨਾਲ ਜੀ ਵੀ ਇਸ ਦੈਵੀ ਵਰਤਾਰੇ ਨੂੰ ਇਉਂ ਬਿਆਨ ਕਰਦੇ ਹਨ:

*ਤੀਨ ਰੂਪ ਹੈ ਮੋਹਿ ਕੇ ਸੁਣਹੁ ਨੰਦ ਚਿਤ ਲਾਇ*
*ਨਿਰਗੁਣ ਸਰਗੁਣ ਗੁਰਸਬਦ ਹੈ ਕਹੋ ਤੋਹਿ ਸਮਝਾਇ॥*[੩੦]

ਭਾਈ ਨੰਦ ਨਾਲ ਜੀ ਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਉਨ੍ਹਾਂ ਦੇ ਅੰਤ ਸਮੇਂ ਬੇਨਤੀ ਕਰਨ ਉੱਤੇ ਗੁਰੂ ਸਾਹਿਬ ਨੇ ਉਕਤ ਗੱਲ ਦ੍ਰਿੜ੍ਹ ਕਰਵਾਈ ਕਿ ਗੁਰੂ-ਜੋਤਿ ਦੇ

ਅਸਲ ਵਿਚ ਤਿੰਨ ਰੂਪ ਹਨ: ਪਹਿਲਾ ਨਿਰਗੁਣ ਰੂਪ ਹੈ, ਜਿਹੜਾ ਕਿਸੇ ਦੀ ਸਮਝ ਵਿਚ ਨਹੀਂ ਆਉਂਦਾ। ਦੂਜਾ ਸਰਗੁਣ ਰੂਪ ਹੈ, ਜਿਹੜਾ ਖਾਲਸਾ ਪੰਥ ਅਧੀਨ ਹੈ[੩੧] ਅਤੇ ਤੀਜਾ ਸਬਦ ਰੂਪ ਹੈ[੩੨]।

ਉਪਰੋਕਤ ਸਮੁੱਚੀ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰਬਾਣੀ ਦੀ ਰੋਸ਼ਨੀ ਵਿਚ ਭਾਈ ਨੰਦ ਲਾਲ ਜੀ ਨੇ ਗੁਰੂ-ਸੰਸਥਾ ਨੂੰ ਸਿਧਾਂਤਕ ਪਰਿਪੇਖ ਵਿਚ ਰੱਖ ਕੇ ਬੜੇ ਭਾਵ-ਪੂਰਤ ਸ਼ਬਦਾਂ ਵਿਚ ਬਿਆਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਅਨੁਸਾਰ ਗੁਰੂ-ਸੰਸਥਾ ਦੇ ਤਿੰਨ ਪੱਖ ਹਨ: ਜੋਤਿ, ਜੁਗਤਿ ਤੇ ਕਾਇਆ।[੩੩] ਜੋਤਿ ਤੋਂ ਭਾਵ ਸੱਚ ਦਾ ਪ੍ਰਕਾਸ਼ ਜਾਂ ਸਿਧਾਂਤ ਹੈ, ਜੁਗਤਿ ਉਹ ਰਹਿਤ ਤੇ ਨੀਤੀ ਹੈ, ਜਿਸ ਦੁਆਰਾ ਸੱਚ ਬਾਰੇ ਮਿਲੇ ਪ੍ਰਕਾਸ਼ ਜਾਂ ਸਿਧਾਂਤ ਨੂੰ ਜੀਵਨ ਵਿਚ ਜਿਉਣਾ ਹੈ ਅਤੇ ਕਾਇਆ ਉਹ ਮਾਧਿਅਮ ਹੈ, ਜਿਸ ਦੀ ਸਹਾਇਤਾ ਨਾਲ ਜੋਤਿ ਦੀ ਜੁਗਤਿ ਧਾਰਨ ਕੀਤੀ ਜਾਂਦੀ ਹੈ। ਗੁਰਿਆਈ ਦੇ ਉਕਤ ਤਿੰਨੇ ਪੱਖ ਸਦਾ ਕਾਇਮ ਰਹੇ ਹਨ, ਭਾਵੇਂ ਇਨ੍ਹਾਂ ਦੇ ਨਾਮ ਤੇ ਰੂਪ ਬਦਲਦੇ ਰਹੇ ਹਨ। ਸੋ, ਕਿਹਾ ਜਾ ਸਕਦਾ ਹੈ ਕਿ ਹਰੇਕ ਗੁਰੂ ਸਾਹਿਬ ਵਿਚ ਜੋਤਿ, ਜੁਗਤਿ ਤੇ ਕਾਇਆ ਦੇ ਤਿੰਨੋਂ ਪੱਖ ਮੌਜੂਦ ਸਨ। ਗੁਰਬਾਣੀ ਜਾਂ ਸਬਦ ਉਨ੍ਹਾਂ ਦੀ ਜੋਤਿ ਦਾ ਪ੍ਰਕਾਸ਼ ਹੈ, ਉਨ੍ਹਾਂ ਦੁਆਰਾ ਕੀਤੀ ਨਾਮ ਭਗਤੀ/ਸੇਵਾ ਤੇ ਹੋਰ ਕਾਰਜ, ਉਨ੍ਹਾਂ ਦੀ ਜੁਗਤਿ ਦਾ ਅੰਗ ਹੈ ਅਤੇ ਕਾਇਆ ਪਲਟ ਕੇ ਗੁਰ-ਸਿੱਖ/ਗੁਰੂ-ਪੰਥ, ਸੰਗਤ ਜਾਂ ਖਾਲਸਾ-ਪੰਥ ਵਿਚ ਆ ਗਈ ਹੈ।

**ਹਵਾਲੇ :**


੧. "ਸੰਗਤ ਵਿਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੀ ਹੋ ਸਕਦਾ ਹੈ।" *ਸਿੱਖ ਰਹਿਤ ਮਰਯਾਦਾ*, ਪੰਨਾ ੧੫.

੨. ਗੰਡਾ ਸਿੰਘ (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪ (ਦੂਜੀ ਵਾਰ), ਪੰਨੇ ੧-੨.

੩. ਭਾਈ ਸਾਹਿਬ ਦੀਆਂ ਰਚਨਾਵਾਂ ਹਨ: *ਜ਼ਿੰਦਗੀਨਾਮਾ* (ਫਾਰਸੀ), *ਗਜ਼ਲੀਆਤ ਅਰਥਾਤ ਦੀਵਾਨਿ-ਗੋਯਾ* (ਫਾਰਸੀ), *ਤੌਸੀਫ-ਓ-ਸਨਾ ਅਤੇ ਖਾਤਿਮਾ* (ਫਾਰਸੀ), *ਗੰਜਨਾਮਾ* (ਫਾਰਸੀ), *ਜੋਤਿ ਬਿਗਾਸ* (ਫਾਰਸੀ ਕਵਿਤਾ), *ਜੋਤਿ ਬਿਗਾਸ* (ਪੰਜਾਬੀ ਕਵਿਤਾ), *ਰਹਿਤਨਾਮਾ ਅਤੇ ਤਨਖਾਹਨਾਮਾ* (ਪੰਜਾਬੀ ਕਵਿਤਾ), *ਦਸਤੂਰੁਲ-ਇਨਸ਼ਾ* (ਫਾਰਸੀ ਵਾਰਤਕ) ਅਤੇ *ਅਰਜ਼ੁਲ-ਅਲਫਾਜ਼* (ਫਾਰਸੀ ਕਵਿਤਾ)।

੪. ਗੰਡਾ ਸਿੰਘ (ਸੰਪਾ.), *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪ (ਦੂਜੀ ਵਾਰ), ਪੰਨਾ ੧੬੨.

੫. *ਉਹੀ*, ਪੰਨਾ ੧੬੩.

੬. *ਉਹੀ*, ਪੰਨਾ ੬੬.

੭. *ਉਹੀ*, ਪੰਨਾ ੧੦੫.

੮. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੧੦੫.

੯. *ਉਹੀ*, ਪੰਨਾ ੨੪੬.

੧੦. *ਉਹੀ*, ਪੰਨਾ ੧੬੪.
੧੧. *ਉਹੀ*, ਪੰਨਾ ੧੬੧.
੧੨. *ਉਹੀ*, ਪੰਨਾ ੧੭੧.
੧੩. *ਉਹੀ*, ਪੰਨਾ ੧੭੨.
੧੪. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੧੭੩.
੧੫. *ਉਹੀ*, ਪੰਨਾ ੧੭੪.
੧੬. *ਉਹੀ*, ਪੰਨਾ ੧੭੬.
੧੭. *ਉਹੀ*, ਪੰਨਾ ੧੭੭.
੧੮. *ਉਹੀ*, ਪੰਨਾ ੧੭੮.
੧੯. *ਉਹੀ*, ਪੰਨਾ ੧੮੦.
੨੦. *ਉਹੀ*, ਪੰਨਾ ੧੮੨.
੨੧. ਵੇਖੋ: *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨੇ ੧੮੨-੯੦.
੨੨. *ਉਹੀ*, ਪੰਨਾ ੧੮੫.
੨੩. *ਉਹੀ*, ਪੰਨਾ ੨੧੯.
੨੪. ਜੋਗਿੰਦਰ ਸਿੰਘ ਤਲਵਾੜਾ, *ਗੁਰੂ ਅੰਗਦ ਦੀਅਉ ਨਿਧਾਨੁ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪, ਪੰਨਾ ੨੧੧.
੨੫. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨੇ ੧੯੪-੯੫.
੨੬. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੨੧੯.
੨੭. *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨; ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ ਉਹੀ, ੭੬੩.*
੨੮. *ਸ੍ਰੀ ਗੁਰੂ ਗ੍ਰੰਥ ਸਾਹਿਬ*, ੧੨੭੯.
੨੯. *ਉਹੀ*, ੬੪੬.
੩੦. *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੨੨੨.
੩੧. ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗ੍ਰੰਥ-ਪੰਥ ਨੂੰ ਦਿੱਤੀ ਸੀ, ਜਿਸ ਬਾਰੇ ਸੰਕੇਤ ਭਾਈ ਨੰਦ ਲਾਲ ਜੀ ਵੀ ਦਿੰਦੇ ਹਨ।
ਸਰਗੁਣ ਰੂਪ ਬਾਰੇ ਭਾਈ ਸਾਹਿਬ ਲਿਖਦੇ ਹਨ: ਨਿਰਗੁਣ ਰੂਪ ਨਹੀਂ ਦੇਖੀਏ ਸਰਗੁਣ ਸਿਖ ਅਧੀਨ॥ *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੨੨੨.
੩੨. ਮੇਰਾ ਰੂਪ ਗ੍ਰੰਥ ਜੀ ਜਾਣ ਇਸ ਮੇਂ ਭੇਦ ਨਹੀਂ ਕੁਝ ਮਾਨ॥ *ਭਾਈ ਨੰਦ ਲਾਲ ਗ੍ਰੰਥਾਵਲੀ*, ਪੰਨਾ ੨੨੨.
੩੩. *ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ ਸ੍ਰੀ ਗੁਰੂ ਗ੍ਰੰਥ ਸਾਹਿਬ*, ੯੬੬.
■

# ਕਰਮ ਸਿਧਾਂਤ

*-ਸਿਮਰਜੀਤ ਸਿੰਘ**

ਕਰਮ ਦੇ ਸਿਧਾਂਤ ਦਾ ਮਹੱਤਵ ਸਾਰੇ ਹੀ ਮਤਾਂ ਵਿਚ ਸਵੀਕਾਰ ਕੀਤਾ ਜਾਂਦਾ ਰਿਹਾ ਹੈ। ਬੁੱਧ ਅਤੇ ਜੈਨ ਵਰਗੇ ਨਾਸਤਿਕ ਮਤਾਂ ਵਿਚ ਵੀ ਸੰਜਮ ਅਤੇ ਸਦਾਚਾਰ ਦੇ ਰੂਪ ਵਿਚ ਕਰਮਾਂ ਦੇ ਮਹੱਤਵ ਨੂੰ ਸਵੀਕਾਰ ਕੀਤਾ ਗਿਆ ਹੈ। ਹਿੰਦੂ ਵਿਚਾਰਧਾਰਾ ਵਿਚ ਕਰਮ ਸਿਧਾਂਤ ਬਹੁਤ ਵਿਸ਼ਾਲ ਰੂਪ 'ਚ ਪਸਰਿਆ ਹੋਇਆ ਹੈ। ਹਿੰਦੂ ਦਰਸ਼ਨ ਵਿਚ ਹਰ ਮੁਸ਼ਕਲ ਦਾ ਹੱਲ ਕਰਮ ਸਿਧਾਂਤ ਦੇ ਆਧਾਰ ਉੱਪਰ ਕੀਤਾ ਜਾਂਦਾ ਹੈ। ਕਰਮ ਸਿਧਾਂਤ ਨੂੰ ਮਨੁੱਖ ਦੀਆਂ ਸਭ ਘਾਟਾਂ ਅਤੇ ਪ੍ਰਾਪਤੀਆਂ ਦਾ ਜ਼ਿੰਮੇਵਾਰ ਦੱਸਿਆ ਗਿਆ ਹੈ। ਛੇ ਸ਼ਾਸਤਰਾਂ ਵਿਚ ਵੀ ਕਰਮ ਦੀ ਧਾਰਨਾ ਕਿਸੇ ਨਾ ਕਿਸੇ ਰੂਪ ਵਿਚ ਮੰਨੀ ਗਈ ਹੈ। 'ਸਾਂਖਯ ਸ਼ਾਸਤਰ' ਵਿਚ ਵਿਵੇਕ ਕਰਮਾਂ ਨੂੰ ਬੰਧਨ-ਰਹਿਤ ਮੰਨਿਆ ਗਿਆ ਹੈ। ਯੋਗ ਮਤ ਵਿਚ ਚਿਤ ਦੀ ਸ਼ੁੱਧੀ ਲਈ ਕੀਤੇ ਉਪਾਅ ਕਰਮ ਹਨ। 'ਪੂਰਵ ਮੀਮਾਂਸਾ' ਵਿਚ ਯੱਗ, ਉਪਾਸ਼ਨਾ ਆਦਿ ਸ਼ੁਭ-ਕਰਮ ਹਨ। ਅਦਵੈਤ-ਵੇਦਾਂਤ ਵਿਚ ਗਿਆਨ ਅਤੇ ਵੈਰਾਗ ਆਧਾਰਿਤ ਕਰਮਾਂ ਨੂੰ ਸ੍ਰੇਸ਼ਟ ਕਰਮਾਂ ਵਜੋਂ ਪ੍ਰਵਾਨ ਕੀਤਾ ਗਿਆ ਹੈ। ਤਾਂਤ੍ਰਿਕ ਗ੍ਰੰਥਾਂ ਵਿਚ ਪੰਜ ਵਿਕਾਰਾਂ (ਮਦ, ਮਾਸ, ਮੈਥੁਨ, ਮੁਦ੍ਰਾ ਅਤੇ ਮਤ੍ਸ੍ਯ) ਦੀ ਪਾਲਣਾ ਨੂੰ ਕਰਮ ਦਾ ਨਾਂ ਦਿੱਤਾ ਗਿਆ ਹੈ। ਪੁਰਾਣਾਂ ਵਿਚ ਕਰਮ ਪੂਜਾ-ਵਿਧੀਆਂ, ਤੀਰਥ ਯਾਤਰਾ ਦੇ ਰੂਪ ਵਿਚ ਮੰਨੇ ਜਾਂਦੇ ਹਨ, ਅੰਤਰ ਕੇਵਲ ਵਿਆਖਿਆ ਅਤੇ ਪ੍ਰਕਿਰਿਆ ਦਾ ਹੈ।

ਹਿੰਦੂ ਮਤ ਵਿਚ ਕਰਮ ਸਿਧਾਂਤ ਅੱਗੇ ਚੱਲ ਕੇ ਕਰਮਕਾਂਡ ਦਾ ਰੂਪ ਧਾਰਨ ਕਰ ਜਾਂਦਾ ਹੈ। ਸ਼ਾਸਤਰਕਾਰਾਂ ਨੇ ਇਸ ਦੀ ਤਿੰਨ ਹਿੱਸਿਆਂ ਵਿਚ ਵੰਡ ਕੀਤੀ ਹੈ, ਗਿਆਨ ਕਾਂਡ, ਉਪਾਸ਼ਨਾ ਕਾਂਡ, ਅਤੇ ਕਰਮਕਾਂਡ। ਕਰਮਕਾਂਡ ਦਾ ਮੂਲ ਰੂਪ ਵਿਚ ਸੰਬੰਧ ਮਨੁੱਖ ਦੇ ਹਰ ਪ੍ਰਕਾਰ ਦੇ ਕਰਮਾਂ ਨਾਲ ਹੈ ਜਿਸ ਵਿਚ ਉਸ ਵੱਲੋਂ ਕੀਤੀਆਂ ਧਾਰਮਿਕ ਕਿਰਿਆਵਾਂ ਵੀ ਸ਼ਾਮਲ ਹਨ ਪਰ ਸਥੂਲ ਵਿਚ ਧਾਰਮਿਕ ਕਿਰਿਆਵਾਂ ਨੂੰ ਹੀ ਕਰਮਕਾਂਡ ਕਿਹਾ ਜਾਣ ਲੱਗ ਪਿਆ। ਇਸ ਨਾਲ ਪ੍ਰੋਹਿਤ ਵਰਗ ਦਾ ਡੂੰਘਾ ਸੰਬੰਧ ਹੈ ਕਿਉਂਕਿ ਇਸ ਨੂੰ ਪੂਰਾ ਕਰਨ ਲਈ ਉਨ੍ਹਾਂ ਦਾ ਮੁੱਖ ਯੋਗਦਾਨ ਹੁੰਦਾ ਹੈ। ਕਰਮਕਾਂਡ ਵਿਚ ਵਿਸ਼ੇਸ਼ ਰੂਪ ਵਿਚ ਦੱਸਿਆ ਗਿਆ ਹੈ ਕਿ ਕਿਹੜੇ ਕਰਮ ਕਰਨੇ ਠੀਕ ਹਨ ਅਤੇ ਕਿਹੜੇ ਵਰਜਿਤ ਹਨ, ਇਨ੍ਹਾਂ ਕਰਮਾਂ ਨੂੰ ਕਰਨ ਲਈ ਕਿਹੜਾ ਕਿਹੜਾ ਸਮਾਂ ਉੱਚਿਤ ਹੈ। ਮੱਧ ਯੁੱਗ ਤਕ ਪਹੁੰਚਦਿਆਂ ਹੋਰ ਵੀ ਕਈਆਂ ਮਤਾਂ ਵਿਚ ਕਈ ਪ੍ਰਕਾਰ ਦੇ ਕਰਮਕਾਂਡ ਸ਼ੁਰੂ ਹੋ ਗਏ ਇਸ ਲਈ ਮੱਧ ਯੁੱਗ ਵਿਚ ਕਾਵਿ ਸਾਹਿਤ ਵਿਚ ਵਰਤੇ ਜਾਣ ਵਾਲੇ ਇਸ ਸ਼ਬਦ ਤੋਂ ਭਾਵ ਕਿਸੇ ਵਿਸ਼ੇਸ਼ ਮਤ ਦੀ ਕਰਮ ਵਿਵਸਥਾ ਨਾਲ ਨਹੀਂ, ਸਗੋਂ

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਸਾਧਨਾ ਸੰਬੰਧੀ ਉਨ੍ਹਾਂ ਬਾਹਰਲੀਆਂ ਕਿਰਿਆਵਾਂ ਤੋਂ ਹੈ ਜੋ ਹੌਲੀ-ਹੌਲੀ ਧਰਮ ਦੇ ਵਾਸਤਵਿਕ ਸਰੂਪ ਨੂੰ ਪਰ੍ਹੇ ਹਟਾ ਕੇ ਆਪਣੀ ਪ੍ਰਧਾਨਤਾ ਸਥਾਪਿਤ ਕਰ ਲੈਂਦੀਆਂ ਹਨ। ਇਨ੍ਹਾਂ ਕਿਰਿਆਵਾਂ ਦਾ ਰੂਪ ਹੀ ਕਰਮਕਾਂਡ ਹੈ ਚਾਹੇ ਇਹ ਕਿਸੇ ਵੀ ਮਤ ਨਾਲ ਸੰਬੰਧਿਤ ਕਿਉਂ ਨਾ ਹੋਣ? ਇਨ੍ਹਾਂ ਨੂੰ ਪਰਿਣਾਮੀ ਕਰਮ ਦੀ ਸ਼੍ਰੇਣੀ ਵਿਚ ਵੀ ਰੱਖਿਆ ਜਾ ਸਕਦਾ ਹੈ। ਫਲਸਰੂਪ ਕਰਮਕਾਂਡ ਉਹ ਹੁੰਦੇ ਹਨ ਜੋ ਕਿਸੇ ਵੀ ਮਤ ਵਿਚ ਸੱਚੀ ਅਤੇ ਨਿਸ਼ਕਾਮ ਪ੍ਰੇਮ ਭਾਵਨਾ ਤੋਂ ਸੱਖਣੇ ਹੋਣ।

ਮੱਧ ਯੁੱਗ ਦੇ ਭਗਤੀ ਅੰਦੋਲਨ ਦੇ ਵਿਕਸਿਤ ਹੋਣ ਵਿਚ ਕਰਮਕਾਂਡ ਦੀ ਨਿਸਾਰਤਾ ਅਤੇ ਲੋਕਾਂ ਨੂੰ ਵਾਸਤਵਿਕ ਮਾਰਗ ਤੋਂ ਹਟਾ ਕੇ ਕੁਰਾਹੇ ਪਾਉਣ ਦੀ ਬਿਰਤੀ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦੀਆਂ ਹਨ। ਇਸੇ ਲਈ ਇਨ੍ਹਾਂ ਕਰਮਕਾਂਡਾਂ ਤੋਂ ਜਨਤਾ ਨੂੰ ਬੇਮੁਖ ਕਰਨ ਦੀ ਭਾਵਨਾ ਨਾਲ ਮਹਾਂਪੁਰਸ਼ਾਂ ਦੀਆਂ ਬਾਣੀਆਂ ਵਿਚ ਇਨ੍ਹਾਂ ਦੇ ਨਿਖੇਧ ਦੀ ਗੱਲ ਡਟ ਕੇ ਕਹੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਾਖੰਡਪੂਰਨ ਕਰਮਕਾਂਡਾਂ ਜਾਂ ਬਾਹਰਲੇ ਧਾਰਮਿਕ ਆਚਾਰਾਂ ਦੀ ਨਿਸਾਰਤਾ ਉੱਤੇ ਵਿਸਥਾਰ ਨਾਲ ਚਾਨਣਾ ਪਾਇਆ ਗਿਆ ਹੈ। ਪਰ ਅਜਿਹਾ ਕਰਨ ਵੇਲੇ ਕਿਸੇ ਵਿਸ਼ੇਸ਼ ਧਰਮ ਨੂੰ ਨਿਸ਼ਾਨਾ ਨਹੀਂ ਬਣਾਇਆ ਗਿਆ ਸਗੋਂ ਧਾਰਮਿਕ ਅਨੁਸ਼ਠਾਨਾਂ ਦੀ ਰੂੜ੍ਹੀਵਾਦਤਾ ਨੂੰ ਸਪਸ਼ਟ ਕੀਤਾ ਗਿਆ ਹੈ ਅਤੇ ਕਿਤੇ-ਕਿਤੇ ਤਾਂ ਪਰੰਪਰਾਗਤ ਕਰਮਕਾਂਡ ਦੇ ਭਾਵੀ-ਕ੍ਰਿਤ ਰੂਪ ਦਾ ਚਿਤਰਨ ਵੀ ਕੀਤਾ ਗਿਆ ਹੈ। ਪਰੋਹਿਤ ਨੂੰ ਸੰਬੋਧਨ ਕਰਦਿਆਂ ਗੁਰੂ ਜੀ ਨੇ ਕਿਹਾ ਹੈ:

*ਸੁਣਿ ਪੰਡਿਤ ਕਰਮਾ ਕਾਰੀ॥*
*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ਰਹਾਉ॥*
*ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ॥*
*ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੫)*

ਅਸਲ ਵਿਚ ਸੱਚੇ ਨਾਮ ਦੀ ਅਰਾਧਨਾ ਤੋਂ ਬਿਨਾਂ ਸਾਰੇ ਕਰਮਕਾਂਡ ਹਉਮੈਂ ਦਾ ਪਸਾਰ ਹੀ ਹਨ:

*ਕਰਮ ਕਾਂਡ ਬਹੁ ਕਰਹਿ ਅਚਾਰ॥*
*ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੨)*

ਸਿੱਖ ਮਤ ਅਤੇ ਗੁਰਬਾਣੀ ਵਿਚ ਕਰਮ ਨੂੰ ਸਿਧਾਂਤ ਵਜੋਂ ਮਾਨਤਾ ਪ੍ਰਾਪਤ ਹੈ। ਗੁਰਬਾਣੀ ਵਿਚ 'ਕਰਮ' ਸ਼ਬਦ ਦੋ ਅਰਥਾਂ ਵਿਚ ਪ੍ਰਯੋਗ ਹੋਇਆ ਹੈ— ਪਹਿਲਾ ਅਰਥ 'ਬਖਸ਼ਿਸ਼' ਹੈ ਅਤੇ ਦੂਜਾ ਅਰਥ 'ਕੀਤੇ ਕੰਮ' ਹਨ। ਕਰਮ ਦੇ ਸਿਧਾਂਤ ਅਨੁਸਾਰ ਮਨੁੱਖ ਨੂੰ ਚੰਗੇ ਕੰਮ ਕਰਨ ਲਈ ਪ੍ਰੇਰਨਾ ਕੀਤੀ ਗਈ ਹੈ ਅਤੇ ਮਾੜੇ ਕਰਮ ਨਾ ਕਰਨ ਲਈ ਕਿਹਾ ਗਿਆ ਹੈ। ਸਿੱਖ ਮਤ ਅਨੁਸਾਰ ਕਰਮ ਦਾ ਸਿਧਾਂਤ

ਪਰੰਪਰਾਗਤ ਹੈ। ਹਰ ਪ੍ਰਾਣੀ ਇਸ ਸੰਸਾਰ ਵਿਚ ਵਿਚਰਦਾ ਹੋਇਆ ਕੁਝ-ਨਾ ਕੁਝ ਕੰਮ ਜ਼ਰੂਰ ਕਰਦਾ ਹੈ। ਇਹ ਸਭ ਵਿਅਕਤੀ ਦੇ ਕਰਮ ਅਖਵਾਉਂਦੇ ਹਨ। ਵਿਦਵਾਨਾਂ ਨੇ ਤਿੰਨ ਤਰ੍ਹਾਂ ਦੇ ਕਰਮ ਦੱਸੇ ਹਨ :-

ਕ੍ਰਿਯਮਾਣ, ਪ੍ਰਾਰਬਧ ਅਤੇ ਸੰਚਿਤ। ਕ੍ਰਿਯਮਾਣ ਕਰਮ ਉਹ ਹਨ ਜੋ ਮਨੁੱਖ ਆਪਣੇ ਇਸ ਜਨਮ ਵਿਚ ਕਰ ਰਿਹਾ ਹੈ। ਪ੍ਰਾਰਬਧ ਕਰਮ ਉਹ ਕਰਮ ਹਨ ਜੋ ਕਿਸੇ ਜੀਵ ਨੇ ਆਪਣੇ ਪੂਰਬਲੇ ਜਨਮ ਵਿਚ ਕੀਤੇ ਹਨ ਅਤੇ ਜਿਨ੍ਹਾਂ ਦੇ ਆਧਾਰ 'ਤੇ ਉਸ ਨੂੰ ਇਹ ਵਰਤਮਾਨ ਸਰੀਰ ਪ੍ਰਾਪਤ ਹੋਇਆ ਹੈ। ਸੰਚਿਤ ਕਰਮ ਉਹ ਕਰਮ ਹਨ ਜੋ ਉਸ ਦੇ ਪਹਿਲੇ ਕਰਮਾਂ ਦੇ ਚਲੇ ਆ ਰਹੇ ਹਨ ਅਤੇ ਉਨ੍ਹਾਂ ਦਾ ਫਲ ਅਜੇ ਉਸ ਨੇ ਨਹੀਂ ਭੋਗਿਆ।

ਸਿੱਖ ਮਤ ਅਨੁਸਾਰ ਇਸ ਸੰਸਾਰ ਵਿਚ ੮੪ ਲੱਖ ਜੂਨਾਂ ਮੰਨੀਆਂ ਗਈਆਂ ਹਨ, ਜਿਨ੍ਹਾਂ ਵਿੱਚੋਂ ਮਨੁੱਖਾ ਜੂਨ ਸਭ ਤੋਂ ਉੱਤਮ ਮੰਨੀ ਗਈ ਹੈ। ਜੀਵ ਆਪਣੇ ਕੀਤੇ ਕਰਮਾਂ ਅਨੁਸਾਰ ਇਕ ਜੂਨ ਤੋਂ ਦੂਜੀ ਜੂਨ ਵਿਚ ਆਵਾਗਵਣ ਕਰਦਾ ਰਹਿੰਦਾ ਹੈ ਅਰਥਾਤ ਉਹ ਮਰਦਾ ਅਤੇ ਜਨਮ ਲੈਂਦਾ ਰਹਿੰਦਾ ਹੈ। ਸ਼ੁਭ ਜਾਂ ਅਸ਼ੁਭ ਕਰਮਾਂ ਰਾਹੀਂ ਮਨੁੱਖ ਉੱਤਮ ਜਾਂ ਨੀਚ ਜੂਨ ਧਾਰਨ ਕਰਦਾ ਹੈ। ਇਕ ਸਰੀਰ ਛੱਡ ਕੇ ਦੂਜੇ ਸਰੀਰ ਵਿਚ ਪ੍ਰਵੇਸ਼ ਕਰਨ ਦੀ ਪ੍ਰਕਿਰਿਆ ਨਿਰੰਤਰ ਚੱਲਦੀ ਰਹਿੰਦੀ ਹੈ। ਇਸ ਸਿਧਾਂਤ ਤੋਂ ਉਲਟ ਵਿਗਿਆਨੀਆਂ ਨੇ 'ਏਵੋਲੀਉਸ਼ਨ' ਦਾ ਸਿਧਾਂਤ ਪੇਸ਼ ਕੀਤਾ ਹੈ। ਇਹ ਸਿਧਾਂਤ ਸਰੀਰ ਦੇ ਕੁਦਰਤੀ ਵਿਕਾਸ-ਕ੍ਰਮ ਤਕ ਸੀਮਿਤ ਹੈ। ਪਰ ਆਵਾਗਵਣ ਦੇ ਸਿਧਾਂਤ ਅਨੁਸਾਰ ਜੀਵ-ਆਤਮਾ ਦੀ ਉੱਨਤੀ ਜਾਂ ਅਵਨਤੀ ਨਾਲ ਅਗਲੀ ਜੂਨ ਦੇ ਚੰਗੇ ਜਾਂ ਮਾੜੇ ਹੋਣ ਦਾ ਨਿਰਣਾ ਹੁੰਦਾ ਹੈ। ਅਰਥਾਤ ਜੀਵ ਨੇ ਜੋ ਕਰਮ ਆਪਣੀ ਪਿਛਲੀ ਜੂਨ ਵਿਚ ਕੀਤੇ ਹਨ ਉਨ੍ਹਾਂ ਅਨੁਸਾਰ ਉਸ ਨੂੰ ਵਰਤਮਾਨ ਜੂਨ ਪ੍ਰਾਪਤ ਹੋਈ ਹੈ ਅਤੇ ਜੋ ਕਰਮ ਉਹ ਇਸ ਜਨਮ ਵਿਚ ਕਰ ਰਿਹਾ ਉਸ ਦੇ ਆਧਾਰ 'ਤੇ ਉਸ ਨੂੰ ਅਗਲੀ ਜੂਨ ਪ੍ਰਾਪਤ ਹੋਵੇਗੀ। ਇਹ ਜਨਮ-ਮਰਨ ਦਾ ਚੱਕਰ ਚੱਲਦਾ ਰਹਿੰਦਾ ਹੈ। ਇਸ ਤੋਂ ਛੁਟਕਾਰਾ ਪਾਉਣ ਲਈ ਸਿੱਖ ਮਤ ਵਿਚ ਮੁਕਤੀ ਨੂੰ ਪ੍ਰਾਪਤ ਹੋਣਾ ਕਿਹਾ ਜਾਂਦਾ ਹੈ। ਗੁਰਬਾਣੀ ਅਨੁਸਾਰ ਮਨੁੱਖ ਚੰਗੇ ਕਰਮ ਕਰ ਕੇ ਅਤੇ ਉਸ ਅਕਾਲ ਪੁਰਖ ਦਾ ਨਾਮ-ਸਿਮਰਨ ਕਰ ਕੇ ਮੁਕਤੀ ਨੂੰ ਪ੍ਰਾਪਤ ਹੋ ਸਕਦਾ ਹੈ।

ਚੰਗੇ ਕੰਮਾਂ ਨੂੰ ਕਰਨ ਬਾਰੇ ਸਾਰੇ ਭਗਤਾਂ, ਮਹਾਂਪੁਰਸ਼ਾਂ ਅਤੇ ਗੁਰੂ ਸਾਹਿਬਾਨ ਨੇ ਜ਼ੋਰ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰਟ ਦੀਆਂ ਟਿੰਡਾਂ ਦੀ ਮਾਲ੍ਹ ਦੇ ਰੂਪਕ ਰਾਹੀਂ ਇਸ ਗੱਲ ਨੂੰ ਸਪੱਸ਼ਟ ਕਰਦਿਆਂ ਕਿਹਾ ਹੈ:

*ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ॥*
*ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੯)*

ਆਵਾਗਵਣ ਤੋਂ ਖਲਾਸੀ ਪ੍ਰਾਪਤ ਕਰਨ ਲਈ ਨਾਮ-ਸਿਮਰਨ ਲਈ ਕਿਹਾ

ਗਿਆ ਹੈ:

*ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ॥*
*ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਗੁਰਬਾਣੀ ਵਿਚ ਅਧਿਆਤਮਿਕ ਉੱਨਤੀ ਨਾਲ ਸੰਬੰਧ ਰੱਖਣ ਵਾਲੇ ਕਰਮਾਂ ਨੂੰ 'ਅਧਿਆਤਮ ਕਰਮ' ਦਾ ਨਾਂ ਦਿੱਤਾ ਗਿਆ ਹੈ। ਇਨ੍ਹਾਂ ਨੂੰ ਸ਼ੁਭ-ਕਰਮ ਵੀ ਕਿਹਾ ਜਾਂਦਾ ਹੈ। ਅਧਿਆਤਮ ਕਰਮ ਉਹ ਕਰਮ ਹਨ ਜਿਨ੍ਹਾਂ ਨੂੰ ਕਰਨ ਨਾਲ ਸਾਧਕ ਦੀ ਦ੍ਰਿਸ਼ਟੀ ਦੀਆਂ ਨਾਮ ਰੂਪਾਤਮਕ ਸੀਮਾਵਾਂ ਮਿਟ ਜਾਂਦੀਆਂ ਹਨ। ਹਰ ਪਾਸੇ ਇਕ ਹੀ ਜੋਤੀ ਦਾ ਪ੍ਰਕਾਸ਼ ਦਿੱਸ ਪੈਂਦਾ ਹੈ। ਉਸ ਸਥਿਤੀ ਵਿਚ ਕੀਤਾ ਗਿਆ ਹਰ ਕਰਮ ਹਉਮੈਂ ਤੋਂ ਰਹਿਤ ਹੋ ਜਾਂਦਾ ਹੈ ਅਤੇ ਮਨ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਇਨ੍ਹਾਂ ਕਰਮਾਂ ਰਾਹੀਂ ਹੀ ਜੀਵਾਤਮਾ ਅਧਿਆਤਮਿਕ ਮਾਰਗ ਉੱਤੇ ਅੱਗੇ ਵਧਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਵਿਚ ਅਧਿਆਤਮਿਕ ਉੱਨਤੀ ਅਤੇ ਵਿਕਾਸ ਵਿਚ ਸਹਾਇਕ ਸਿੱਧ ਹੋਣ ਵਾਲੇ ਕਰਮਾਂ ਉੱਤੇ ਬਲ ਦਿੱਤਾ ਹੈ:

*ਅਧਿਆਤਮ ਕਰਮ ਕਰੈ ਤਾ ਸਾਚਾ॥*
*ਮੁਕਤਿ ਭੇਦੁ ਕਿਆ ਜਾਣੈ ਕਾਚਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੩)*

ਅਧਿਆਤਮ ਕਰਮਾਂ ਨੂੰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਵਾਂ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਜੇ ਉਨ੍ਹਾਂ ਸਾਰੀਆਂ ਉਕਤੀਆਂ ਦੇ ਸੰਕੇਤਾਂ ਨੂੰ ਸਮੁੱਚ ਵਿਚ ਗ੍ਰਹਿਣ ਕੀਤਾ ਜਾਏ ਤਾਂ ਅਧਿਆਤਮ ਕਰਮਾਂ ਦਾ ਵੇਰਵਾ ਕੁਝ ਇਸ ਪ੍ਰਕਾਰ ਬਣਦਾ ਹੈ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਨੂੰ ਮਾਰਨਾ ਅਤੇ ਹਿਰਦੇ ਵਿਚ ਸਤਿ-ਸਰੂਪ ਨੂੰ ਧਾਰਨ ਕਰਨਾ, ਸੇਵਾ ਕਰਨਾ, ਸਤਿ-ਸੰਗਤ ਵਿਚ ਜਾਣਾ, ਪਰਮਾਤਮਾ ਦੇ ਹੁਕਮ ਅਨੁਸਾਰ ਅਤੇ ਉਸ ਦੀ ਰਜ਼ਾ ਵਿਚ ਚੱਲਣਾ ਆਦਿ। ਅਸਲ ਵਿਚ ਅਧਿਆਤਮ ਦੀ ਕੋਈ ਸੀਮਾ ਨਿਰਧਾਰਤ ਨਹੀਂ ਕੀਤੀ ਜਾ ਸਕਦੀ। ਪਰਮਾਤਮਾ ਦੀ ਪ੍ਰਾਪਤੀ ਦੇ ਸਬੰਧ ਵਿਚ ਹਉਮੈਂ-ਰਹਿਤ ਜੋ ਵੀ ਕਰਮ ਕੀਤਾ ਜਾਏ, ਉਹ ਅਧਿਆਤਮ ਕਰਮ ਹੀ ਹੈ। ਪਰੰਤੂ ਇਹ ਸਾਰੇ ਕਰਮ ਸਹਿਜ-ਭਾਵ ਨਾਲ ਹੀ ਕੀਤੇ ਜਾਣੇ ਚਾਹੀਦੇ ਹਨ। ਇਨ੍ਹਾਂ ਨੂੰ ਕਰਨ ਲਈ ਕਿਸੇ ਉਚੇਚ ਜਾਂ ਅਨੁਸ਼ਠਾਨ ਦੀ ਲੋੜ ਨਹੀਂ ਹੈ। ਇਨ੍ਹਾਂ ਅਧਿਆਤਮ ਕਰਮਾਂ ਨੂੰ ਸਹਿਜ ਕਰਮ ਵੀ ਕਿਹਾ ਜਾ ਸਕਦਾ ਹੈ। ਜੇ ਜਗਿਆਸੂ ਇਨ੍ਹਾਂ ਬ੍ਰਹਮਨਿਸ਼ਠ ਕਰਮਾਂ ਨੂੰ ਜਾਣ ਲਏ ਤਾਂ ਉਸ ਲਈ ਬਾਕੀ ਸਾਰੇ ਕਰਮ ਵਿਅਰਥ ਸਿੱਧ ਹੋ ਜਾਂਦੇ ਹਨ। 'ਆਸਾ ਕੀ ਵਾਰ' ਵਿਚ ਫ਼ੁਰਮਾਨ ਹੈ:

*ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥*
*ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)* ■

# ਕਾਲਸੀ ਦਾ ਰਿਖੀ

*-ਸ. ਮੋਹਨ ਸਿੰਘ ਉਰਲਾਣਾ**

ਘਟ-ਘਟ ਦੇ ਜਾਨਣਹਾਰੇ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟੇ ਨਗਰ ਇਕ ਦਿਨ ਸਵੇਰੇ ਬਹੁਤ ਕਾਹਲੀ ਨਾਲ ਉੱਠੇ। ਭਾਵੇਂ ਸਰਦੀ ਦਾ ਮੌਸਮ ਸੀ ਪਰ ਬਹੁਤ ਜ਼ਿਆਦਾ ਠੰਢ ਵੀ ਨਹੀਂ ਸੀ। ਹਜ਼ੂਰ ਉੱਠੇ ਤੇ ਦੀਵਾਨ ਵਿਚ ਅੱਪੜੇ ਅਤੇ ਬਾਰ-ਬਾਰ ਇਹੀ ਕਹਿ ਰਹੇ ਸਨ:

"ਬੜਾ ਪਾਲਾ ਲੱਗਦਾ ਹੈ ਹੱਢ ਕੜਕਦੇ ਹਨ।"

ਅਤੇ ਕਦੇ ਇਹ ਵੀ ਕਹੀ ਜਾਂਦੇ,

"ਉਮਰਾ ਵਡੇਰੀ ਹੋ ਗਈ ਹੈ।"

ਸਿੱਖ ਆਪ ਜੀ ਦੇ ਇਨ੍ਹਾਂ ਸ਼ਬਦਾਂ ਦੀ ਗਹਿਰਾਈ ਅਤੇ ਚੋਜ ਤਾਂ ਨਹੀਂ ਸੀ ਜਾਣ ਰਹੇ ਪਰ ਕਿਸੇ ਨਵੇਂ ਕੌਤਕ ਦੀ ਉਡੀਕ ਵਿਚ ਜ਼ਰੂਰ ਸਨ। ਦੀਵਾਨ ਦੀ ਸਮਾਪਤੀ ਤੋਂ ਬਾਅਦ ਆਪ ਜੀ ਨੇ ਨਾਹਨ ਦੇ ਵਜ਼ੀਰ ਨੂੰ ਸੱਦ ਕੇ ਕਿਹਾ,

"ਰਾਜੇ ਨੂੰ ਆਖੋ ਸਾਡੇ ਨਾਲ ਕੁਝ ਦਿਨ ਸ਼ਿਕਾਰ ਲਈ ਚੱਲੇ, ਕਹਾਰ ਅਤੇ ਡੋਲੀ ਵੀ ਨਾਲ ਲੈ ਕੇ ਚੱਲਣੀ ਹੈ।"

ਜਿਸ ਜਗ੍ਹਾ ਯਮੁਨਾ ਅਤੇ ਟੌਂਸ ਨਦੀ ਦਾ ਸੰਗਮ ਹੈ ਉਸ ਤੋਂ ਕੋਹ ਦੋ ਕੋਹ ਪਰੇ ਚਕਰਾਤੇ ਵੱਲੋਂ ਆ ਰਹੀ ਇੱਕ ਨਦੀ ਦੇ ਨੇੜੇ ਇਕ ਨਗਰ ਵੱਸਿਆ ਹੋਇਆ ਹੈ। ਜਿਸ ਨੂੰ ਕਾਲਸੀ ਆਖਦੇ ਹਨ, ਇਸ ਤੋਂ ਹੇਠਾਂ ਯਮੁਨਾ ਨਦੀ ਦਾ ਪੁਲ ਹੈ ਜਿਸ ਉੱਤੋਂ ਦੇਹਰਾਦੂਨ ਤੋਂ ਆਈ ਸੜਕ ਲੰਘਦੀ ਹੈ। ਇਸ ਦੇ ਲਾਗੇ ਇਕ ਪੱਥਰ ਪਿਆ ਹੈ ਜਿਸ ਉੱਤੇ ਮਹਾਰਾਜਾ ਅਸ਼ੋਕ ਦੇ ਹੁਕਮ ਲਿਖੇ ਹੋਏ ਹਨ, ਇਹ ਸਾਰਾ ਇਲਾਕਾ ਬੜਾ ਸੁੰਦਰ ਅਤੇ ਰਮਣੀਕ ਹੈ। ਇੱਥੇ ਹੀ ਇੱਕ ਬ੍ਰਾਹਮਣ ਨੇ ਕੁਟੀਆ ਪਾਈ ਹੋਈ ਸੀ, ਬਹੁਤ ਜ਼ਿਆਦਾ ਤਪੱਸਿਆ ਕਰਨ ਕਰਕੇ ਲੋਕ ਉਸ ਨੂੰ ਰਿਖੀ ਆਖਦੇ ਸਨ।

ਕਿਸੇ ਸਮੇਂ ਸਿਰਮੌਰ ਰਿਆਸਤ ਦਾ ਰਾਜਾ ਮੇਦਨੀ ਪ੍ਰਕਾਸ਼ ਅਤੇ ਮੰਤਰੀ ਵੀ ਰਾਜਧਾਨੀ ਨਾਹਨ ਤੋਂ ਚੱਲ ਕੇ ਉਸ ਕੋਲ ਗਏ ਸਨ ਕਿ ਉਸ ਨੂੰ ਵਰ ਦੇਵੋ, "ਉਹ ਰਾਜਾ ਫਤੇ ਚੰਦ ਗੜਵਾਲ ਵਾਲੇ ਤੋਂ ਹਾਰ ਨਾ ਖਾਵੇ।"

ਤਾਂ ਜਵਾਬ ਵਿਚ ਰਿਖੀ ਨੇ ਉਸ ਨੂੰ ਕਿਹਾ ਸੀ, "ਮੇਰਾ ਜੋਤਿਸ਼ ਇਹ ਕਹਿੰਦਾ ਹੈ ਕਿ ਕਿਸੇ ਮਹਾਂਬਲੀ ਅਵਤਾਰ ਦੇ ਪ੍ਰਗਟ ਹੋਣ ਦਾ ਸਮਾਂ ਆ ਚੁੱਕਾ ਹੈ। ਜੇ ਤੁਸੀਂ ਉਸ ਦੀ ਸ਼ਰਨ ਵਿਚ ਚਲੇ ਜਾਉ ਤਾਂ ਤੁਹਾਡੀ ਹਰ ਪਾਸਿਓਂ ਜਿੱਤ ਹੋਵੇਗੀ।"

*#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ: +੯੧੯੭੭੯੬੦੮੦੫੦

ਇਸ ਦੇ ਨਾਲ ਹੀ ਰਿਖੀ ਨੇ ਰਾਜੇ ਨੂੰ ਇਹ ਵੀ ਕਿਹਾ ਸੀ,

"ਜਦੋਂ ਤੁਹਾਨੂੰ ਇਨ੍ਹਾਂ ਦੱਸੇ ਹੋਏ ਪਤਿਆਂ ਵਾਲਾ ਅਵਤਾਰ ਮਿਲੇ ਤਾਂ ਮੈਨੂੰ ਉਸ ਦੇ ਦਰਸ਼ਨ ਜ਼ਰੂਰ ਕਰਾਉਣੇ ਕਿਉਂਕਿ ਮੈਂ ਬੁੱਢਾ ਹੋ ਚੁੱਕਾ ਹਾਂ ਤੇ ਫਿਰ ਤੁਰ ਕੇ ਉਨ੍ਹਾਂ ਨੂੰ ਭਾਲ ਨਹੀਂ ਸਕਦਾ।"

ਰਿਖੀ ਨੇ ਜੋ ਨਿਸ਼ਾਨੀਆਂ ਦੱਸੀਆਂ ਸਨ ਉਹ ਉਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਦੀਆਂ ਪ੍ਰਤੀਤ ਹੋਈਆਂ, ਜਦ ਰਾਜੇ ਨੇ ਸਾਰੀ ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਕਹਿਲੂਰੀ ਰਾਜਾ ਭੀਮ ਚੰਦ ਸਾਹਿਬਾਂ ਨਾਲ ਕੁਝ ਔਖਾ ਰਹਿੰਦਾ ਹੈ। ਨਾਹਨ-ਪਤੀ ਮੇਦਨੀ ਪ੍ਰਕਾਸ਼ ਨੇ ਆਪ ਜੀ ਨੂੰ ਬੜੇ ਆਦਰ ਸਤਿਕਾਰ ਨਾਲ ਬੁਲਾਵਾ ਘੱਲਿਆ ਗੁਰੂ ਜੀ ਸੰਨ ੧੬੮੫ ਵਿਚ ਉਸ ਦੀ ਰਿਆਸਤ ਵਿਚ ਆਏ ਤਾਂ ਰਾਜੇ ਨੇ ਕਿਆਰਦੂਨ ਵਿਚ ਡੇਰਾ ਕਰਵਾ ਦਿੱਤਾ ਤੇ ਗੁਰੂ ਜੀ ਨੇ ਯਮੁਨਾ ਨਦੀ ਕਿਨਾਰੇ ਤੇ ਨਗਰ ਵਸਾਇਆ ਜਿਸ ਦਾ ਨਾਂ ਪਾਂਵਟਾ ਅਥਵਾ ਪਾਉਂਟਾ ਧਰਿਆ :

*ਪਾਂਵ ਟਿਕਯੋ ਸਤਿਗੁਰੂ ਕੋ ਆਨੰਦਪੁਰਿ ਤੇ ਆਏ।*
*ਨਾਮ ਧਰਯੋ ਇਮ ਪਾਂਵਟਾ ਸਭਿ ਦੇਸ਼ਨ ਪ੍ਰਗਟਾਇ ॥੪੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਕ੍ਰਿਤ: ਗਿ. ਸੰਤੋਖ ਸਿੰਘ, ਸੰਪਾਦਨ: ਭਾਈ ਵੀਰ ਸਿੰਘ, ਪ੍ਰਕਾਸ਼ਕ: ਭਾਸ਼ਾ ਵਿਭਾਗ ਪੰਜਾਬ, ਰਿਤੁ ੧, ਅੰਸੂ ੪੨, ਪੰਨਾ ੪੬੮੧, ਜਿਲਦ ਗਿਆਰ੍ਹਵੀਂ)*

ਰਿਖੀ ਨੇ ਰਾਜੇ ਤੇ ਮੰਤਰੀ ਨੂੰ ਜੋ ਇਹ ਕਿਹਾ ਸੀ ਜਦੋਂ ਤੁਹਾਨੂੰ ਮਿਲਣ ਤਾਂ ਮੈਨੂੰ ਵੀ ਮਿਲਾਇਓ ਉਨ੍ਹਾਂ ਨੂੰ ਇਹ ਸਭ ਭੁੱਲ ਗਿਆ ਸੀ। ਰਿਖੀ ਬੁੱਢਾ ਤੇ ਕਮਜ਼ੋਰ ਹੋ ਚੁੱਕਾ ਸੀ, ਸਿਆਲੇ ਦੀ ਠੰਢ ਲੱਗਦੀ ਸੀ ਪਰ ਮਨ ਹੀ ਮਨ ਮਿੰਨਤਾਂ ਕਰਦਾ ਸੀ, "ਮਰਨ ਤੋਂ ਪਹਿਲਾਂ ਮੈਨੂੰ ਇਕ ਵਾਰ ਦੀਦਾਰ ਜ਼ਰੂਰ ਦਿਓ।"

ਪਾਉਂਟਾ ਸਾਹਿਬ ਬੈਠੇ ਅੰਤਰਜਾਮੀ ਗੁਰੂ ਜੀ ਉਸ ਦੀ ਇਸ ਅਵਸਥਾ ਨੂੰ ਸੁਣ ਤੇ ਸਮਝ ਰਹੇ ਸਨ। ਇਸੇ ਲਈ ਰਿਖੀ ਜੋ ਗੱਲਾਂ ਆਪਣੀ ਕੁਟੀਆ ਵਿਚ ਕਰ ਰਿਹਾ ਸੀ, ਓਹੀ ਗੱਲਾਂ ਆਪ ਮੁਹਾਰੇ ਆਪ ਜੀ ਦੇ ਮੁਖਾਰਬਿੰਦ ਥੀਂ ਨਿਕਲ ਰਹੀਆਂ ਸਨ,

"ਬੜਾ ਪਾਲਾ ਲੱਗਦਾ ਹੈ।"

"ਹੱਥ ਕੜਕਦੇ ਹਨ।"

"ਉਮਰਾ ਵਡੇਰੀ ਹੋ ਗਈ ਹੈ।"

ਇਸ ਲਈ ਆਪ ਰਿਖੀ ਨੂੰ ਦਰਸ਼ਨ ਦੇਣਾ ਚਾਹੁੰਦੇ ਸਨ, ਜਿਸ ਕਾਰਨ ਆਪ ਜੀ ਰਾਜੇ ਤੇ ਮੰਤਰੀ ਨੂੰ ਸੱਦ ਕੇ, ਸ਼ਿਕਾਰ ਦਾ ਬਹਾਨਾ ਬਣਾ ਰਿਖੀ ਦੀ ਕੁਟੀਆਂ ਵੱਲ ਤੁਰ ਪਏ।

ਰਿਖੀ ਦਾ ਇਕ ਸਿੱਧਾ-ਸਾਦਾ ਬੜੇ ਪਿਆਰ ਵਾਲਾ ਸੇਵਕ ਚਾਂਦੋ ਸੀ। ਰਿਖੀ ਨੇ ਉਸ ਨੂੰ ਵੀ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ ਦੱਸ ਕੇ ਕਿਹਾ ਸੀ,

"ਜੇ ਤੈਨੂੰ ਤੁਰਦਿਆਂ ਫਿਰਦਿਆਂ ਇਹ ਮਿਲ ਜਾਣ ਤਾਂ ਮੈਨੂੰ ਇਨ੍ਹਾਂ ਦੇ ਦਰਸ਼ਨ

ਜ਼ਰੂਰ ਕਰਾਵੀਂ ਤੇ ਜੇ ਮੈਂ ਮਰ ਗਿਆਂ ਤਾਂ ਢੂੰਡ ਕਰੀਂ, ਜੇ ਤੈਨੂੰ ਮਿਲ ਪੈਣ ਤਾਂ ਮੇਰਾ ਇਹ ਸੁਨੇਹਾ ਜ਼ਰੂਰ ਦੇਵੀਂ। "

ਸੁਨੇਹਾ ਇਹ ਸੀ–

"ਇਕ ਸਿਕਦਾ ਤਪੀਆ ਯਮਨਾ ਤਟ ਦਰਸ਼ਨਾਂ ਦੀਆਂ ਲੋਚਨਾ ਵਿਚ ਤੁਰ ਗਿਆ ਹੈ, ਉਸ ਦੇ ਪਾਸ ਧਨ ਸੀ ਜੋ ਟੋਲ ਕਰਾਉਂਦਾ, ਉਸ ਦੇ ਪਾਸ ਮਨੁੱਖ ਨਹੀਂ ਸਨ ਜੋ ਸੂੰਹਾਂ ਕੱਢਦਾ। ਉਸ ਨੂੰ ਝਉਲਾ ਪੈਂਦਾ ਸੀ, ਸੱਦ ਸੁਣਾਈ ਦੇਂਦੀ ਸੀ, ਉਹ ਤੜਫਦਾ ਸੀ ਤੇ ਸਿੱਕਦਾ ਸੀ, ਲੁੱਛਦਾ ਸੀ ਤੇ ਸਧਰਾਂਦਾ ਸੀ ਪਰ ਅੱਪੜ ਨਹੀਂ ਸੀ ਸਕਦਾ। ਐਉਂ ਲੋਂਹਦਾ ਲੋਂਹਦਾ, ਰਾਹ ਤਕਾਂਦਾ ਤਕਾਂਦਾ, ਆਸਾਂ ਭਰਿਆ ਟੁਰ ਗਿਆ ਹੈ, ਉਸਦੀ ਬਾਹੁੜੀ ਕਰਨੀ। "

(*ਗੁਰ ਬਾਲਮ ਸਾਖੀਆਂ, ਪਾ. ੧੦,* ਕ੍ਰਿਤ ਭਾ. ਵੀਰ ਸਿੰਘ ਪੰਨਾ ੯੨੬)

ਉਸ ਤੋਂ ਬਾਅਦ ਰਿਖੀ ਦੇ ਮਨ ਅੰਦਰ ਗੁਰ–ਦਰਸ਼ਨਾਂ ਦੀ ਲੋਚਾ ਐਨੀ ਪ੍ਰਬਲ ਹੋ ਗਈ ਕਿ ਉਹ ਹਰ ਵਕਤ ਗੁਰੂ ਜੀ ਨੂੰ ਚਿਤਵਨ ਲੱਗ ਪਿਆ:

*ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥*
*ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੩)*

ਇਹ ਤਾਂ ਰਿਖੀ ਦਾ ਸੁਨੇਹਾ ਸੀ, ਨਿਸ਼ਾਨੀਆਂ ਵਿੱਚੋਂ ਜੋ ਨਿਸ਼ਾਨੀ ਚਾਂਦੋ ਨੂੰ ਸਭ ਤੋਂ ਪੱਕੀ ਲੱਗੀ ਉਹ ਇਹ ਸੀ ਕਿ ਗੁਰੂ ਪਾਤਸ਼ਾਹ ਦੀਆਂ ਬਾਹਵਾਂ ਏਨੀਆਂ ਲੰਮੀਆਂ ਹੋਣਗੀਆਂ ਕਿ ਜਦ ਪਾਲਮਾ ਦੇਣਗੇ ਤਾਂ ਗੋਡਿਆਂ ਤਕ ਪਹੁੰਚਣਗੀਆਂ। ਜਦ ਗੁਰੂ ਸਾਹਿਬ ਰਾਜੇ ਤੇ ਵਜੀਰ ਸਮੇਤ ਜੰਗਲ ਵਿਚ ਪਹੁੰਚੇ ਤਾਂ ਇਹ ਬੱਚਾ ਚਾਂਦੋ ਨਦੀ ਤੋਂ ਪਰੇ ਹੇਠਾਂ ਵਾਲੇ ਪਾਸੇ ਗੁਰੂ ਸਾਹਿਬਾਂ ਦੀ ਭਾਲ ਕਰ ਰਿਹਾ ਸੀ ਤੇ ਨਾਲ ਹੀ ਮਨ ਵਿਚ ਸੋਚ ਰਿਹਾ ਸੀ ਮੇਰੇ ਮੁੜ ਕੇ ਜਾਂਦੇ ਤਕ ਰਿਖੀ ਮਰ ਹੀ ਨਾ ਜਾਵੇ।

ਜਗ ਚਾਂਦੋ ਦੀ ਨਿਗ੍ਹਾ ਗੁਰੂ ਸਾਹਿਬ 'ਤੇ ਪਈ ਤੇ ਬਾਹਾਂ ਪਲਮਦੀਆਂ ਵੇਖੀਆਂ ਤਾਂ ਭੱਜ ਕੇ ਆਪ ਜੀ ਦੇ ਕੋਲ ਚਲਿਆ ਗਿਆ ਅਤੇ ਆਪ ਜੀ ਦੇ ਹੱਥ ਫੜ ਕੇ ਗੋਡਿਆਂ ਨੂੰ ਲਾ ਕੇ ਬੋਲ ਉੱਠਿਆ,

"ਆਪ ਹੋ ਨਾ ਜੀ"

"ਹੈਂ ਜੀ . . ." ਗੁਰੂ ਅਉਤਾਰ ਹੋ ਨਾ ਜੀ?"

ਫਿਰ ਬੋਲਿਆ,

"ਲਓ ਸੁਨੇਹਾ ਲੈ ਲਓ"

ਤਦ ਉਹ ਸੁਨੇਹਾ ਸੁਣਾ ਦਿੱਤਾ।

ਗੁਰੂ ਜੀ ਨੇ ਬੜੇ ਧਿਆਨ ਨਾਲ ਤੇ ਪਿਆਰ ਨਾਲ ਸੁਨੇਹਾ ਸੁਣਿਆ ਤੇ ਫੇਰ ਬੋਲੇ,

"ਨਹੀਂ, ਰਿਖੀ ਜੀਊਂਦਾ ਹੈ। "

ਇਹ ਕਹਿ ਕੇ ਚਾਂਦੋ ਨੂੰ ਨਾਲ ਲੈ ਘੋੜੇ 'ਤੇ ਚੜ੍ਹ ਕੇ ਰਿਖੀ ਕੋਲ ਜਾ ਪਹੁੰਚੇ, ਰਿਖੀ ਬੇਹੋਸ਼ ਪਿਆ ਸੀ। ਜਦ ਗੁਰੂ ਸਾਹਿਬ ਨੇ ਰਾਜੇ ਤੇ ਵਜੀਰ ਪਾਸੋਂ ਰਿਖੀ ਦੇ ਹੱਥ ਪੈਰ ਝਸਵਾਏ, ਆਪ ਉਸ ਦੇ ਸਿਰ 'ਤੇ ਹੱਥ ਰੱਖਿਆ ਤਾਂ ਰਿਖੀ ਨੂੰ ਹੋਸ਼ ਆ ਗਈ। ਸਮਰੱਥ ਗੁਰੂ ਦੇ ਦਰਸ਼ਨ ਕਰ ਉਸ ਦਾ ਲੂੰ ਲੂੰ ਖਿੜ ਉਠਿਆ ਉਸ ਵਿਚ ਨਵੀਂ ਜਾਨ ਆ ਗਈ, ਸਾਰੀ ਉਮਰ ਦੀ ਮੁਰਾਦ ਪੂਰੀ ਹੋ ਗਈ-

*ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕਿ ਅੰਕੁ ਮਿਲਾਈ ॥*
*ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੪)*

ਗੁਰੂ ਸਾਹਿਬ ਨੇ ਆਪਣੇ ਪਿਆਰੇ ਨੂੰ ਨਦਰੀ ਨਦਰਿ ਨਿਹਾਲ ਕਰ ਦਿੱਤਾ। ਰਾਤ ਪੈ ਚੁੱਕੀ ਸੀ, ਉਹ ਰਾਤ੍ਰੀ ਗੁਰੂ ਜੀ ਨੇ ਉੱਥੇ ਹੀ ਗੁਜ਼ਾਰੀ, ਅਗਲੇ ਦਿਨ ਗੁਰੂ ਸਾਹਿਬ ਨੇ ਹੁਕਮ ਕੀਤਾ,

"ਰਿਖੀ ਨੂੰ ਡੋਲੀ ਵਿਚ ਪਾ ਕੇ ਪਾਉਂਟੇ ਲੈ ਚੱਲੋ, ਬਾਕੀ ਦੇ ਦਿਨ ਇਹ ਸਾਡੇ ਨਾਲ ਗੁਜ਼ਾਰਨਗੇ।"

ਜਦ ਬਾਲਕ ਚਾਂਦੋ ਨੂੰ ਕੁਟੀਆ ਵਿਚ ਰਹਿਣ ਲਈ ਕਿਹਾ ਗਿਆ ਤਾਂ ਉਹ ਸੱਚੇ-ਸੁੱਚੇ ਪਿਆਰ ਨਾਲ ਕਹਿਣ ਲੱਗਾ,

"ਮੈਨੂੰ ਵੀ ਨਾਲ ਲੈ ਚੱਲੋ, ਮੈਂ ਗਾਈਆਂ ਚਾਰਾਂਗਾ, ਆਪ ਜੀ ਨੂੰ ਦੁੱਧ ਪਿਆਵਾਂਗਾ, ਸੋਹਣੇ-ਸੋਹਣੇ ਹੱਥ ਚੁੰਮਦਾ ਤੇ ਆਪ ਦੇ ਦਰਸ਼ਨ ਕਰਦਾ ਰਹਾਂਗਾ।"

ਗੁਰੂ ਸਾਹਿਬ ਉਸ ਦੇ ਨਿਰਛਲ ਤੇ ਸੱਚੇ-ਸੁੱਚੇ ਪਿਆਰ 'ਤੇ ਰੀਝ ਪਏ ਦੋ ਸਵਾਰ ਦੇ ਕੇ ਕਿਹਾ, " ਇਸ ਬਾਲਕ ਨੂੰ ਵੀ ਗਊਆਂ ਸਮੇਤ ਪਾਉਂਟੇ ਲੈ ਆਉਣਾ।"

ਇਸ ਤਰ੍ਹਾਂ ਰਿਖੀ ਤੇ ਉਸ ਦੇ ਸੇਵਕ, ਦੋਹਾਂ ਦੀ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਪਿਆਸ ਪੂਰੀ ਹੋ ਗਈ। ਅੱਜ ਵੀ ਪਾਉਂਟਾ ਸਾਹਿਬ ਗੁਰਦੁਆਰਾ ਸਾਹਿਬ ਦੇ ਡਿਉਢੀ ਦੇ ਅੰਦਰ ਵੜਦਿਆਂ ਸੱਜੇ ਹੱਥ ਕਾਲਸੀ ਰਿਖੀ ਦੇ ਸਸਕਾਰ ਵਾਲੀ ਜਗ੍ਹਾ 'ਤੇ ਇਕ ਥੜ੍ਹਾ ਬਣਿਆ ਹੋਇਆ ਹੈ ਜੋ ਰਿਖੀ ਦੇ ਗੁਰੂ ਸਾਹਿਬਾਂ ਪ੍ਰਤੀ ਪਿਆਰ ਨੂੰ ਦਰਸਾਉਂਦਾ ਹੈ। ਸੰਨ ੧੯੭੯-੮੦ ਵਿਚ ਦਾਸ ਨੂੰ ਇਸ ਗੁਰਦੁਆਰਾ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ■

# ਸ੍ਰੀ ਭਗਵਾਨ ਕੋ ਭੇਦੁ ਨ ਪਾਇਓ

*-ਡਾ. ਕੁਲਦੀਪ ਕੌਰ**

ਦੁਨੀਆ ਦੇ ਹਰ ਮਹਾਂਪੁਰਸ਼ ਨੇ ਆਪਣੇ ਅਨੁਭਵ ਅਤੇ ਅਭਿਵਿਅਕਤੀ ਦੀ ਦ੍ਰਿਸ਼ਟੀ ਤੋਂ ਪਰਮਾਤਮਾ ਨੂੰ ਵੇਖਣ ਦਾ ਯਤਨ ਕੀਤਾ ਹੈ। ਵੇਦਾਂ ਤੋਂ ਲੈ ਕੇ ਸੰਤ-ਸਾਹਿਤ ਤਕ ਬ੍ਰਹਮ ਦੀ ਅਨੇਕਾਂ ਨਾਵਾਂ ਅਤੇ ਸਰੂਪਾਂ ਵਿਚ ਚਰਚਾ ਹੋਈ ਹੈ। ਇਸ ਦੇ ਬਾਵਜੂਦ ਪਰਮਾਤਮਾ ਸਦਾ ਆਪਣੇ ਆਦਿ-ਅਨਾਦਿ ਰੂਪ ਵਿਚ ਸੁਭਾਇਮਾਨ ਹੈ। ਗੁਰਮਤਿ ਵਿਚ ਪਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਸਰੂਪਾਂ ਦੀ ਚਰਚਾ ਹੋਈ ਹੈ।

ਸੰਘਰਸ਼ਮਈ ਜੀਵਨ ਬਿਤਾਉਣ ਦੇ ਬਾਵਜੂਦ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਪਰਮਾਤਮਾ ਦੀ ਸਿਫਤ-ਸਾਲਾਹ ਕਰਦਿਆਂ ਬੇਮਿਸਾਲ ਬਾਣੀ ਦੀ ਰਚਨਾ ਕੀਤੀ। ਆਪ ਹਿੰਦੀ, ਪੰਜਾਬੀ, ਸੰਸਕ੍ਰਿਤ, ਫ਼ਾਰਸੀ ਅਤੇ ਬ੍ਰਜ ਭਾਸ਼ਾ ਦੇ ਚੰਗੇ ਵਿਦਵਾਨ ਸਨ। ਉਨ੍ਹਾਂ ਦੇ ਦਰਬਾਰ ਵਿਚ ਬਵਿੰਜਾ ਕਵੀ ਇਸ ਗੱਲ ਦੇ ਲਖਾਇਕ ਸਨ ਕਿ ਉਹ ਸਾਹਿਤ ਅਤੇ ਸਾਹਿਤਕਾਰਾਂ ਦੇ ਕਦਰ-ਸ਼ਨਾਸ ਸਨ। ਗੁਰੂ ਸਾਹਿਬ ਨੇ ਪਰਮਾਤਮਾ ਵਿਚ ਵਿਸ਼ਵਾਸ, ਮਾਨਵ-ਏਕਤਾ, ਸਦਾਚਾਰ, ਹਉਮੈਂ, ਤਿਆਗ, ਸੇਵਾ, ਸੰਜਮ, ਕੁਰਬਾਨੀ, ਸਬਰ, ਸੰਤੋਖ ਤੇ ਪ੍ਰਭੂ-ਭਗਤੀ ਦੇ ਨਾਲ-ਨਾਲ ਸ਼ਕਤੀ ਦੀ ਪ੍ਰਤੀਕ ਕਿਰਪਾਨ ਦੀ ਅਹਿਮੀਅਤ ਨੂੰ ਵੀ ਉਭਾਰਿਆ।

'ਜਾਪੁ ਸਾਹਿਬ', 'ਅਕਾਲ ਉਸਤਤ', 'ਚੌਪਈ ਸਾਹਿਬ', 'ਬਚਿਤ੍ਰ ਨਾਟਕ', 'ਸ਼ਬਦ ਹਜ਼ਾਰੇ', 'ਜ਼ਫ਼ਰਨਾਮਾ', 'ਤੇਤੀ ਸਵੱਈਏ' ਆਦਿ ਆਪ ਜੀ ਦੀਆਂ ਪ੍ਰਮੁੱਖ ਬਾਣੀਆਂ ਹਨ। 'ਦਸਮ ਗ੍ਰੰਥ' ਵਿਚ ਦਰਜ ਬਾਣੀਆਂ ਨੂੰ ਵੱਖ-ਵੱਖ ਸਮੇਂ ਲਿਖਿਆ ਗਿਆ।

ਉਂਞ ਤਾਂ ਗੁਰੂ ਸਾਹਿਬ ਨੇ ਆਪਣੀ ਹਰ ਕ੍ਰਿਤੀ ਵਿਚ ਪ੍ਰਭੂ ਦੇ ਜਸ ਦਾ ਗਾਇਨ ਕੀਤਾ ਹੈ, ਪਰ 'ਅਕਾਲ ਉਸਤਤ' ਅਤੇ 'ਜਾਪੁ ਸਾਹਿਬ' ਇਸ ਪੱਖੋਂ ਪ੍ਰਮੁੱਖ ਬਾਣੀਆਂ ਹਨ। ਇੱਥੇ ਅਸੀਂ 'ਅਕਾਲ ਉਸਤਤ' ਵਿਚ ਅੰਕਿਤ ਪਰਮਾਤਮਾ ਦੇ ਸਰੂਪ ਦਾ ਅਵਲੋਕਨ ਕਰ ਰਹੇ ਹਾਂ। ਇਸ ਬਾਣੀ ਵਿਚ ਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤ ਕੀਤੀ ਹੈ, ਜੋ ਕਾਲ-ਰਹਿਤ, ਅਲੇਖ, ਅਗੰਮ ਤੇ ਨਿਰਾਲਾ ਹੈ। ਪਰਮਾਤਮਾ ਦੀ ਅਜਿਹੀ ਹੀ ਪਰਿਭਾਸ਼ਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ:

*ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥*
*ਤੂ ਪੁਰਖੁ ਅਲੇਖ ਅਗੰਮ ਨਿਰਾਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੮)*

ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਸਾਰੀਆਂ ਹੀ ਬਾਣੀਆਂ

*ਸੁਪਤਨੀ ਪ੍ਰੋ. ਨਵਸੰਗੀਤ ਸਿੰਘ, ਨੇੜੇ ਗਿੱਲਾਂ ਵਾਲਾ ਖੂਹ, ਤਲਵੰਡੀ ਸਾਬੋ-੧੫੧੩੦੨; (ਬਠਿੰਡਾ) ਮੋ. +੯੧੯੮੭੮੪੩੨੩੧੮

ਵਿਚ ਪਰਮਾਤਮਾ ਦਾ ਜਸ ਗਾਇਆ ਹੈ। 'ਬਚਿਤ੍ਰ ਨਾਟਕ' ਦੇ ਪਹਿਲੇ ਚੌਦਾਂ ਅਧਿਆਇ ਪ੍ਰਭੂ ਦੀ ਸਿਫ਼ਤ ਨਾਲ ਪਰਿਪੂਰਣ ਹਨ।

ਭਗਤ ਕਬੀਰ ਜੀ ਪਰਮਾਤਮਾ ਦੀ ਬੇਅੰਤਤਾ ਬਾਰੇ ਫੁਰਮਾਉਂਦੇ ਹਨ :

*ਕਬੀਰ ਸਾਤ ਸਮੁੰਦਹਿ ਮਸ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੮)*

ਅਰਥਾਤ ਜੇ ਸੱਤਾਂ ਸਮੁੰਦਰਾਂ ਦੀ ਸਿਆਹੀ, ਸਮੁੱਚੀ ਬਨਸਪਤੀ ਦੀ ਕਲਮ ਅਤੇ ਸਾਰੀ ਧਰਤੀ ਦਾ ਕਾਗਜ਼ ਬਣਾ ਲਈਏ ਤਾਂ ਵੀ ਹਰੀ ਦਾ ਜਸ ਵਰਣਨ ਨਹੀਂ ਕੀਤਾ ਜਾ ਸਕਦਾ। ਦਸਮੇਸ਼ ਪਿਤਾ ਨੇ ਅਕਾਲ ਪੁਰਖ ਨੂੰ *'ਆਦਿ ਪੁਰਖ ਅਬਿਗਤ ਅਬਿਨਾਸੀ'* ਕਿਹਾ ਹੈ।

'ਅਕਾਲ ਉਸਤਤ' ਦਾ ਰਚਨਾ-ਵਿਧਾਨ ਬਾਰਾਂ ਵਿਭਿੰਨ ਛੰਦਾਂ ਨਾਲ ਸੁਸੱਜਿਤ ਹੈ। ਜਿਸ ਵਿਚ ਚੌਪਈ, ਕਬਿੱਤ, ਸਵੱਈਏ, ਤੋਮਰ, ਲਘੁ ਨਿਰਾਜ, ਭੁਜੰਗ ਪ੍ਰਯਾਤ, ਪਾਧੜੀ, ਤੋਟਕ, ਨਿਰਾਜ, ਰੂਆਲ, ਦੋਹਰਾ ਅਤੇ ਦੀਰਘ ਤ੍ਰਿਭੰਗੀ ਛੰਦ ਵਰਤੇ ਗਏ ਹਨ। ਕਬਿੱਤ ਅਤੇ ਪਾਧੜੀ ਛੰਦ ਤਿੰਨ ਵਾਰ, ਸਵੱਈਏ ਦੋ ਵਾਰ ਅਤੇ ਬਾਕੀ ਛੰਦਾਂ ਦੀ ਇੱਕ-ਇੱਕ ਵਾਰ ਵਰਤੋਂ ਹੋਈ ਹੈ।

'ਮੰਗਲਾਚਰਣ' ਵਿਚ ਪਰਮਾਤਮਾ ਲਈ ਸਰਬਲੋਹ, ਸਰਬਕਾਲ ਆਦਿ ਸ਼ਬਦ ਵਰਤੇ ਗਏ ਹਨ। 'ਚੌਪਈ' ਵਿਚ ਉਸ ਪ੍ਰਭੂ ਨੂੰ ਸਭ ਦਾ ਕਰਤਾ, ਦੁਖ ਹਰਤਾ, ਮੁਕਤੀਦਾਤਾ ਅਤੇ ਸਰਬਵਿਆਪਕ ਦੱਸਿਆ ਗਿਆ ਹੈ।

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਦੀ ਜੋਤ ਸਰਬ-ਵਿਆਪਕ ਹੈ ਅਤੇ ਜਿਸ ਨੇ ਵੀ ਉਸ ਦਾ ਜਾਪ ਕੀਤਾ ਹੈ, ਉਸ ਨੂੰ ਸਭ ਕੁਝ ਪ੍ਰਾਪਤ ਹੋਇਆ ਹੈ। ਆਪ ਜੀ ਨੇ ਫੋਕਟ ਕਰਮ-ਕਾਂਡਾਂ, ਜਿਵੇਂ— ਮੱਲਾਹਾਰੀ, ਬਿਭੂਤਧਾਰੀ, ਸਿਵਿਆਂ ਵਿਚ ਵਾਸਾ, ਮੌਨ ਧਾਰਨਾ, ਨੰਗੇ ਪੈਰੀਂ ਘੁੰਮਣਾ, ਬਨਚਾਰੀ, ਦੂਧਾਧਾਰੀ, ਜੋਗੀ, ਜਟਾਧਾਰੀ ਆਦਿ ਦੀ ਜ਼ੋਰਦਾਰ ਮੁਖ਼ਾਲਫ਼ਤ ਕੀਤੀ ਹੈ। 'ਸਵੱਈਆਂ' ਵਿਚ ਪ੍ਰਭੂ ਦੇ ਜਾਪ ਨੂੰ ਮੁਕਤੀ ਪ੍ਰਾਪਤ ਕਰਨ ਦਾ ਉੱਤਮ ਸਾਧਨ ਦੱਸਿਆ ਹੈ ਅਤੇ ਪਰਮਾਤਮਾ ਨੂੰ ਸਾਰੀ ਦੁਨੀਆ ਤੇ ਜੀਵਾਂ ਦੀ ਪਾਲਣਾ ਕਰਨ ਵਾਲਾ ਕਹਿ ਕੇ ਸੀਸ ਨਿਵਾਇਆ ਹੈ। ਉਨ੍ਹਾਂ ਨੇ ਅਜਿਹੇ ਕਰੋੜਾਂ ਦੇਵਤਿਆਂ ਦਾ ਵੀ ਉਲੇਖ ਕੀਤਾ ਹੈ, ਜੋ ਪਰਮ-ਸ਼ਕਤੀਮਾਨ ਦੀ ਬੰਦਗੀ ਕਰ ਰਹੇ ਹਨ। ਇੱਥੋਂ ਤਕ ਕਿ ਧਰਤੀ-ਅਕਾਸ਼ ਵੀ ਉਸੇ ਦੇ ਸਿਮਰਨ ਵਿਚ ਲੀਨ ਹਨ। ਪਰਮਾਤਮਾ ਧਰਤੀ ਦੇ ਕਣ-ਕਣ ਵਿਚ ਮੌਜੂਦ ਹੈ। 'ਤੁਹੀ ਤੁਹੀ ਤੁਹੀ ਤੁਹੀ' ਕਹਿੰਦਿਆਂ ਗੁਰੂ ਜੀ ਦੀ ਸੁਰਤ ਅਕਾਲ ਪੁਰਖ ਨਾਲ ਜੁੜ ਜਾਂਦੀ ਹੈ। ਪ੍ਰਭੂ ਨੂੰ ਆਪ ਜੀ ਨੇ ਇਸ ਬ੍ਰਹਿਮੰਡ ਦਾ ਕਰਤਾ-ਧਰਤਾ, ਨਿਰਵਿਕਾਰ, ਅਨਾਥਾਂ ਦਾ ਨਾਥ, ਰੂਪ-ਰੰਗ-ਬਰਨ-ਚਿਹਨ, ਮਾਤਾ-ਪਿਤਾ ਤੋਂ ਰਹਿਤ ਦੱਸਿਆ ਹੈ। ਇਸੇ

ਰਚਨਾ ਵਿਚ ਗੁਰੂ ਸਾਹਿਬ ਨੇ ਬੁੱਧੀ, ਆਤਮਾ, ਸ੍ਰਿਸ਼ਟੀ, ਧਰਮ, ਕਰਮ, ਜੀਵਨ, ਮੌਤ, ਸਵਰਗ, ਨਰਕ ਆਦਿ ਨੂੰ ਦ੍ਰਿਸ਼ਟੀਗੋਚਰ ਕੀਤਾ ਹੈ।

ਅਕਾਲ-ਪੁਰਖ ਦੇ ਸਰੂਪ ਨੂੰ ਵਰਣਨ ਕਰਦਿਆਂ ਆਪ ਨੇ ਉਸ ਨੂੰ ਚੱਕਰ, ਚਿਹਨ, ਵਰਣ, ਜਾਤ ਦੇ ਘੇਰੇ ਤੋਂ ਮੁਕਤ ਦੱਸਿਆ ਹੈ। ਅਜਿਹਾ ਹੀ ਭਾਵਬੋਧ 'ਜਾਪੁ ਸਾਹਿਬ' ਦੇ ਅਰੰਭ ਵਿਚ ਵੀ ਵੇਖਿਆ ਜਾ ਸਕਦਾ ਹੈ:

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥*

ਉਸ ਸਰਬ-ਸ਼ਕਤੀਮਾਨ ਦਾ ਕੋਈ ਸਰੀਰ ਨਹੀਂ, ਮਾਂ-ਪਿਉ ਨਹੀਂ:

*ਅਲਖ ਰੂਪ ਅਛੈ ਅਨਭੇਖਾ॥*
*ਰਾਗ ਰੰਗ ਜਿਹ ਰੂਪ ਨ ਰੇਖਾ॥*
*ਬਰਨ ਚਿਹਨ ਸਭਹੂੰ ਤੇ ਨਿਆਰਾ॥*
*ਆਦ ਪੁਰਖ ਅਦ੍ਵੈ ਅਬਿਕਾਰਾ॥੩॥*
*ਬਰਨ ਚਿਹਨ ਜਿਹ ਜਾਤ ਨ ਪਾਤਾ॥*
*ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ॥*
*ਸਭ ਤੇ ਦੂਰਿ ਸਭਨ ਤੇ ਨੇਰਾ॥*
*ਜਲ ਥਲ ਮਹੀਅਲ ਜਾਹਿ ਬਸੇਰਾ॥੪॥*

ਦਸਮ-ਪਿਤਾ ਨੇ ਪਰਮਾਤਮਾ ਨੂੰ ਬੇਅੰਤ ਰੂਪਾਂ ਵਿਚ ਵਿਚਰਦਾ ਵਿਖਾਇਆ ਹੈ। 'ਤ੍ਵ ਪ੍ਰਸਾਦਿ ॥ ਕਬਿੱਤ ॥' ਛੰਦ ਵਿਚ ਆਪ ਫ਼ੁਰਮਾਉਂਦੇ ਹਨ:

*ਕਹੂੰ ਗੀਤ ਕੇ ਗਵੱਯਾ ਕਹੂੰ ਬੇਨ ਕੇ ਬਜੱਯਾ*
*ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ॥*
*ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ*
*ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ॥. . .*
*ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ*
*ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ॥*
*ਪ੍ਰਾਨ ਕੇ ਬਚੱਯਾ ਦੂਧ ਪੂਤ ਕੇ ਦਿਵੱਯਾ*
*ਰੋਗ ਸੋਗ ਕੇ ਮਿਟੱਯਾ ਕਿਧੌ ਮਾਨੀ ਮਹਾ ਮਾਨ ਹੋ॥*
*ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ*

*ਕਿ ਸਿੱਧਤਾ ਕੀ ਸੂਰਤਿ ਹੋ ਕਿ ਸੁਧਤਾ ਕੀ ਸਾਨ ਹੋ॥*
*ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ*
*ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ॥੯॥੧੯॥*

ਸਪੱਸ਼ਟ ਹੈ ਕਿ ਪਰਮਾਤਮਾ ਸਭ ਪ੍ਰਕਾਰ ਦੇ ਜੀਵਾਂ ਆਦਿ ਵਿਚ ਸਮਾਇਆ ਹੋਇਆ ਹੈ। ਗੁਰੂ ਸਾਹਿਬ ਉਸ ਦੀ ਸਰਬ ਵਿਆਪਕਤਾ ਨੂੰ ਜਲ, ਥਲ, ਨਦੀ, ਬ੍ਰਿਛ, ਪੱਤੇ ਵਿਚ ਵੀ ਘੋਸ਼ਿਤ ਕਰਦੇ ਹਨ। 'ਲਘੂ ਨਿਰਾਜ ਛੰਦ ॥' ਵਿਚ ਉਸ ਦੇ ਗੁਣਾਂ ਦਾ ਗਾਇਨ ਕਰਦਿਆਂ ਬੜੀ ਵਿਸਮਾਦੀ ਅਵਸਥਾ ਵਿਚ ਆਪ ਕਹਿੰਦੇ ਹਨ:

*ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥੧॥੫੧॥*
*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥੨॥੫੨॥. . .*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੧੯॥੬੯॥*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੨੦॥੭੦॥*

'ਅਕਾਲ ਉਸਤਤ' ਬਾਣੀ ਦੀ ਰਚਨਾ ਕਰਦਿਆਂ ਗੁਰੂ ਜੀ ਨੇ ਅਕਾਲ-ਪੁਰਖ ਨਾਲ ਮਿਲਾਪ ਦਾ ਇੰਨਾ ਆਨੰਦ ਮਾਣਿਆ ਕਿ ਅੱਠ ਪਹਿਰ 'ਤੁਹੀਂ ਤੁਹੀਂ' ਦਾ ਜਾਪ ਕਰਦਿਆਂ ਲੰਘ ਗਏ।

ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਦੇ ਭਰੋਸੇ ਸਦਕਾ ਹੀ ਪਰਮਾਤਮਾ ਦੀ ਨਦਰ-ਏ-ਇਨਾਇਤ ਨਾਲ ਮਨੁੱਖਾਂ ਨੂੰ ਰੋਗਾਂ, ਸੋਗਾਂ ਤੋਂ ਬਚਿਆ ਹੋਇਆ ਦੱਸਿਆ ਹੈ:

*ਰੋਗਨ ਤੇ ਅਰ ਸੋਗਨ ਤੇ*
*ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*
*ਸੱਤ੍ਰ ਅਨੇਕ ਚਲਾਵਤ ਘਾਵ*
*ਤਊ ਤਨ ਏਕ ਨ ਲਾਗਨ ਪਾਵੈ॥*
*ਰਾਖਤ ਹੈ ਅਪਨੋ ਕਰ ਦੈ ਕਰ*
*ਪਾਪ ਸੰਬੂਹ ਨ ਭੇਟਨ ਪਾਵੈ॥*

ਅਜਿਹੇ ਪ੍ਰਭੂ ਦੀ ਉਸਤਤ ਕਰਨ ਨਾਲ ਸਹਿਜੇ ਹੀ ਮੁਕਤੀ ਮਿਲ ਜਾਂਦੀ ਹੈ। ਜੇ ਅਸੀਂ ਇੱਕ ਛਿਣ ਵੀ ਉਸ ਨੂੰ ਸ਼ਰਧਾ ਨਾਲ ਧਿਆਈਏ ਤਾਂ ਛਿਣਾਂ-ਪਲਾਂ ਵਿਚ ਹੀ ਮਨੁੱਖ ਨੂੰ ਮੁਕਤੀ ਮਿਲ ਜਾਂਦੀ ਹੈ।

ਅਕਾਲ ਪੁਰਖ ਸਿਫ਼ਤਾਂ ਦਾ ਮੁਜੱਸਮਾ ਹੈ। ਉਸ ਦੀ ਸਿਫ਼ਤ ਹੀ ਕੀਤੀ ਜਾਣੀ ਚਾਹੀਦੀ ਹੈ, ਤਾਂ ਕਿ ਉਸ ਦਾ ਸਿਮਰਨ ਕਰਦਿਆਂ ਇਹ ਮਨੁੱਖੀ ਸੁਭਾਅ ਦਾ ਹਿੱਸਾ ਬਣ ਜਾਵੇ। ਸਿਮਰਨ ਹੀ ਅਜਿਹਾ ਸ਼ਕਤੀਸ਼ਾਲੀ ਮਾਧਿਅਮ ਹੈ, ਜੋ ਜੀਵ ਨੂੰ ਪਰਮਾਤਮਾ ਨਾਲ ਇਕਮਿਕ ਕਰ ਦਿੰਦਾ ਹੈ। ਇਸ ਨੂੰ ਗੁਰੂ ਜੀ ਨੇ *'ਇਕ ਚਿੱਤ ਕ੍ਰਿਪਾ ਨਿਧਿ ਕੋ ਜਪਿ ਹੈਂ'* ਦੇ ਪ੍ਰਸੰਗ ਵਿਚ ਬਿਆਨ ਕੀਤਾ ਹੈ। ਨਾਮ-ਵਿਹੂਣੇ ਧਾਰਮਿਕ ਕਰਮ ਫ਼ਜ਼ੂਲ ਹਨ। ਵੇਦਾਂ ਅਤੇ ਸਿਮ੍ਰਤੀਆਂ ਵਿਚ ਵੀ ਇਹੀ ਸਿੱਖਿਆ ਦਿੱਤੀ ਗਈ ਹੈ ਪਰ ਮਨੁੱਖ

ਨੇ ਉਸ ਸਿੱਖਿਆ ਦੇ ਅਮਲ ਨੂੰ ਗ੍ਰਹਿਣ ਕਰਨ ਦੀ ਥਾਂ ਕਰਮ-ਕਾਂਡ ਸ਼ੁਰੂ ਕਰ ਦਿੱਤੇ। ਗੁਰੂ ਸਾਹਿਬ 'ਅਕਾਲ ਉਸਤਤ' ਵਿਚ ਦੱਸਦੇ ਹਨ ਕਿ ਪਰਮਾਤਮਾ ਦੀ ਪ੍ਰਾਪਤੀ ਲਈ ਦੁਨੀਆ ਕਈ ਤਰ੍ਹਾਂ ਦੇ ਕਰਮ-ਕਾਂਡ ਕਰ ਰਹੀ ਹੈ। ਜਿਵੇਂ ਘਰ-ਬਾਰ ਤਿਆਗ ਕੇ ਜੰਗਲਾਂ ਵਿਚ ਜਾਣਾ, ਪੁੱਠੇ ਲਟਕ ਕੇ ਤਪ ਕਰਨਾ, ਕੰਦਮੂਲ ਖਾ ਕੇ ਗੁਜ਼ਾਰਾ ਕਰਨਾ, ਜੋਗੀ ਬਣਨਾ, ਵਰਤ ਰੱਖਣੇ ਆਦਿ। ਅਜਿਹੇ ਫੋਕਟ ਕਰਮ-ਕਾਂਡਾਂ ਦੀ ਨਿਖੇਧੀ ਕਰਦਿਆਂ 'ਤ੍ਵ ਪ੍ਰਸਾਦਿ ਸਵੱਯੇ' ਵਿਚ ਆਪ ਨੇ ਲਿਖਿਆ ਹੈ:

*ਤੀਰਥ ਕੋਟ ਕੀਏ ਇਸਨਾਨ ਦੀਏ ਬਹੁ ਦਾਨ ਮਹਾ ਬ੍ਰਤ ਧਾਰੇ॥*
*ਦੇਸ ਫਿਰਿਓ ਕਰ ਭੇਸ ਤਪੋ ਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ॥*

ਮਨੂੰ ਸਿਮ੍ਰਤੀ ਵਿਚ ਸਮਾਜ ਨੂੰ ਚਾਰ ਵਰਨਾਂ ਵਿਚ ਵੰਡਿਆ ਗਿਆ ਸੀ—ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਇਸ ਵਿਚ ਬ੍ਰਾਹਮਣ ਜਾਤੀ ਨੂੰ ਸਭ ਤੋਂ ਉੱਤਮ ਅਤੇ ਸ਼ੂਦਰਾਂ ਨੂੰ ਸਭ ਤੋਂ ਨੀਵੇਂ ਦੱਸਿਆ ਗਿਆ ਹੈ। ਸ਼ੂਦਰ ਤਾਂ ਧਰਮ ਅਤੇ ਰਾਜ ਦੇ ਅਧਿਕਾਰ ਤੋਂ ਵੀ ਵੰਚਿਤ ਸਨ। ਗੁਰੂ ਜੀ ਨੇ ਸਪੱਸ਼ਟ ਕੀਤਾ ਕਿ ਜਨਮ, ਜਾਤ, ਰੰਗ, ਦੇਸ਼, ਨਸਲ ਅਤੇ ਮਜ਼੍ਹਬ ਦੇ ਭੇਦ ਕਰਕੇ ਕੋਈ ਉੱਚਾ-ਨੀਵਾਂ ਨਹੀਂ ਹੈ। 'ਅਕਾਲ ਉਸਤਤ' ਵਿਚ ਪਰਮਾਤਮਾ ਦੀ ਉਸਤਤ ਦੇ ਨਾਲ-ਨਾਲ ਪਰਮਾਤਮਾ ਦੇ ਬਣਾਏ ਜੀਵਾਂ ਨੂੰ ਇਕ-ਸਮਾਨ ਸਮਝਦਿਆਂ ਸਮੂਹ ਮਾਨਵਤਾ ਨੂੰ ਉਸ ਨਿਰੰਕਾਰੀ ਜੋਤ ਦਾ ਪ੍ਰਕਾਸ਼ ਮੰਨਿਆ ਗਿਆ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵੀ-ਏਕਤਾ ਦਾ ਉਪਦੇਸ਼ ਦਿੰਦਿਆਂ ਸਿਰਫ਼ ਇੱਕ ਅਕਾਲ-ਪੁਰਖ ਦਾ ਨਾਮ ਜਪਣ ਲਈ ਕਿਹਾ ਹੈ। ਅਜਿਹਾ ਕਰਨ ਨਾਲ ਮਨੁੱਖ ਜਨਮ-ਮਰਨ ਦੇ ਬੰਧਨਾਂ ਤੋਂ ਮੁਕਤ ਹੋ ਕੇ ਪੂਰਨ ਆਨੰਦ ਦੀ ਅਵਸਥਾ ਪ੍ਰਾਪਤ ਕਰ ਸਕਦਾ ਹੈ।

ਇਸ ਬਾਣੀ ਵਿਚ ਪਰਮਾਤਮਾ ਨੂੰ ਪੁਰਸ਼ਵਾਚੀ ਸ਼ਬਦਾਂ ਨਾਲ ਯਾਦ ਕੀਤਾ ਗਿਆ ਹੈ। ਉਸ ਨੂੰ ਨਰ, ਦਇਆਲ, ਲਾਲ, ਦਾਤਾ, ਕ੍ਰਿਪਾਲ, ਰਾਜਾਨ ਰਾਜ, ਗ਼ਰੀਬ ਨਿਵਾਜ ਆਦਿ ਦੀ ਸੰਗਿਆ ਦਿੱਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਜੀ ਸਾਹਿਬ ਵਿਚ ਪਰਮਾਤਮਾ ਦੇ ਜਿਸ ਸਰੂਪ ਦੀ ਚਰਚਾ ਕੀਤੀ ਹੈ, ਉਸੇ ਦੀ ਹੀ ਵਿਸਤ੍ਰਿਤ ਵਿਆਖਿਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ 'ਅਕਾਲ ਉਸਤਤ' ਵਿਚ ਹੋਈ ਹੈ। ਇਸ ਰਚਨਾ ਦਾ ਅਧਿਐਨ ਗੁਰੂ ਸਾਹਿਬ ਦੇ ਸੰਪੂਰਨ ਤੇਜੱਸਵੀ ਵਿਅਕਤਿਤਵ ਅਤੇ ਉਨ੍ਹਾਂ ਦੇ ਸਿਰਮੌਰ ਸਾਹਿਤਕਾਰ ਹੋਣ ਦੀ ਗਵਾਹੀ ਭਰਦਾ ਹੈ। ■

# ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਕਲਾ ਤੇ ਸਿੱਖ ਕਲਾਕਾਰ

*-ਡਾ. ਹਰਬੰਸ ਸਿੰਘ**

*ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥*
*ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੭)*

ਅਥਵਾ

*ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥*
*ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੬)*

ਜਿਹੋ ਜਿਹੇ ਹਰਿਮੰਦਰ ਦੀ ਕਲਪਨਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਬਚਨਾਂ ਰਾਹੀਂ ਕੀਤੀ ਸੀ ਉਸ ਹਰਿਮੰਦਰ (ਦਰਬਾਰ ਸਾਹਿਬ) ਦੀ ਸਥਾਪਨਾ ਅੰਮ੍ਰਿਤ ਸਰੋਵਰ ਦੇ ਵਿਚਕਾਰ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਵਿਚ ਸ਼ਬਦ-ਗੁਰੂ (ਭਾਵ ਹਰਿ ਨਾਮ) ਦੀ ਜੋਤ ਜਗਾ ਦਿੱਤੀ ਅਤੇ ਇਸ ਤਰ੍ਹਾਂ 'ਸੱਚੇ ਹਾਟ' ਦੇ ਦੁਆਰ ਹਰ ਕਿਸੇ ਲਈ ਖੋਲ੍ਹ ਦਿੱਤੇ। ਇੱਥੇ ਕੇਵਲ ਸੱਚੇ ਸੌਦੇ (ਹਰਿ ਨਾਮ) ਦਾ ਹੀ ਵਪਾਰ ਹੁੰਦਾ ਹੈ ਅਤੇ ਇਸ ਵਪਾਰ ਦਾ ਲਾਹਾ ਪਾ ਕੇ ਗੁਰਮੁਖ ਲੋਕ ਆਪਣਾ ਜੀਵਨ ਸੁਆਰ ਲੈਂਦੇ ਹਨ, ਪਰ ਮਨਮੁਖ ਇਸ 'ਹਰਿਮੰਦਰ' ਦੀ ਸਾਰ ਨਾ ਪਾ ਕੇ ਸਦਾ ਅਗਿਆਨਤਾ ਦੇ ਹਨੇਰੇ ਵਿਚ ਭਟਕਦੇ ਆਪਣਾ ਜੀਵਨ ਅੰਵਾਈਂ ਗੁਆ ਦਿੰਦੇ ਹਨ:

*ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥. . .*
*ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥*
*ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੬)*

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਸਿੱਖਾਂ ਦਾ ਸ਼੍ਰੋਮਣੀ ਸਥਾਨ ਹੈ। ਇਹ ਖਾਲਸਾ ਪੰਥ, ਸਿੱਖ ਸੰਸਕ੍ਰਿਤੀ ਅਤੇ ਸਿੱਖ ਕਲਾ ਦਾ ਮਹਾਨ ਕੇਂਦਰ ਹੈ। ਸ੍ਰੀ ਦਰਬਾਰ ਸਾਹਿਬ ਉਸ ਸਰੋਵਰ ਵਿਚ ਸਥਾਪਿਤ ਹੈ ਜਿਸ ਦੇ ਨਾਮ 'ਤੇ ਸ਼ਹਿਰ ਨੂੰ ਅੰਮ੍ਰਿਤਸਰ ਕਰਕੇ ਜਾਣਿਆ ਜਾਂਦਾ ਹੈ।

'ਅੰਮ੍ਰਿਤਸਰ' ਸ਼ਬਦ ਦੇ ਡਿਕਸ਼ਨਰੀ ਅਨੁਸਾਰ ਅਰਥ ਹਨ- ਸਰੋਵਰ, ਅੰਮ੍ਰਿਤ

**3C/38 2nd Floor, New Rohtak Road, Karol Bagh, New Delhi-5; M. 8860408797*

ਦਾ ਕੁੰਡ, ਅੰਮ੍ਰਿਤ ਦਾ ਤਲਾਬ ਪਰ ਗੁਰਬਾਣੀ ਅਨੁਸਾਰ ਇਸ ਦਾ ਅੰਤ੍ਰੀਵ ਭਾਵ ਹੈ- ਸਤਿਗੁਰੂ, ਵਾਹਿਗੁਰੂ, ਗੁਰੂ ਜਾਂ ਨਾਮ ਰੂਪੀ ਅੰਮ੍ਰਿਤ ਦਾ ਸਰੋਵਰ, ਜਿਸ ਵਿਚ ਇਸ਼ਨਾਨ ਕਰ ਕੇ ਇਨਸਾਨ ਦੇ ਤਨ ਅਤੇ ਮਨ 'ਤੇ ਲੱਗੀ ਮੈਲ ਤਾਂ ਉਤਰਦੀ ਹੀ ਹੈ ਪਰ ਨਾਲ ਹੀ ਉਸ ਦੇ ਅੰਦਰ ਜਲ ਰਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਈਰਖਾ ਦੀ ਅਗਨੀ ਵੀ ਬੁਝ ਜਾਂਦੀ ਹੈ ਤੇ ਉਸ ਦਾ ਹਿਰਦਾ ਸ਼ਾਂਤ ਤੇ ਨਿਰਮਲ ਹੋ ਜਾਂਦਾ ਹੈ :

*ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੭੦)*

ਅਥਵਾ

*ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪੨)*

ਜਿਸ ਸਥਾਨ 'ਤੇ ਹੁਣ ਗੁਰੂ ਕੀ ਨਗਰੀ-ਸ੍ਰੀ ਅੰਮ੍ਰਿਤਸਰ ਸਾਹਿਬ ਸੁਭਾਇਮਾਨ ਹੈ, ਕਹਿੰਦੇ ਹਨ, ੧੫੭੩ ਤੋਂ ਪਹਿਲਾਂ ਇੱਥੇ ਸੰਘਣਾ ਜੰਗਲ ਹੋਇਆ ਕਰਦਾ ਸੀ। ਇੱਥੇ ਪਾਣੀ ਦੀ ਇਕ ਢਾਬ ਸੀ ਜਿਸ ਦੇ ਆਲੇ-ਦੁਆਲੇ ਕਈ ਜੜ੍ਹੀ-ਬੂਟੀਆਂ ਅਤੇ ਬੇਰਾਂ ਦੇ ਰੁੱਖ ਸਨ। ਇਹ ਨਗਰੀ ਜਿਸ ਦਾ ਪਹਿਲਾ ਨਾਮ 'ਚੱਕ ਰਾਮਦਾਸ' ਜਾਂ 'ਰਾਮਦਾਸ ਪੁਰ' ਸੀ, ਸ੍ਰੀ ਗੁਰੂ ਰਾਮਦਾਸ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹੀ ਭਾਰਤ ਦੇ ਪ੍ਰਮੁੱਖ ਨਗਰਾਂ ਦੀ ਗਣਨਾ ਵਿਚ ਇਕ ਮਹੱਤਵਪੂਰਨ ਦੇਣ ਹੈ। ਕੁਝ ਪੰਥ-ਵਿਰੋਧੀ ਅਨਸਰਾਂ ਵੱਲੋਂ ਇਸ ਅਸਥਾਨ ਦਾ ਸੰਬੰਧ ਕਈ ਮਿਥਿਹਾਸਿਕ ਘਟਨਾਵਾਂ ਨਾਲ ਜੋੜਿਆ ਜਾਂਦਾ ਹੈ, ਜੋ ਬਿਲਕੁਲ ਗ਼ਲਤ ਹੈ।

ਸ੍ਰੀ ਅੰਮ੍ਰਿਤਸਰ ਸਾਹਿਬ ਕੇਵਲ ਪੰਜਾਬ ਦਾ ਪ੍ਰਮੁੱਖ ਵਿੱਦਿਅਕ, ਵਪਾਰਕ, ਸਾਂਸਕ੍ਰਿਤਿਕ, ਪੁਰਾਤਨ ਅਤੇ ਨਵੀਨ ਕਲਾ ਦਾ ਕੇਂਦਰ ਹੀ ਨਹੀਂ, ਸਗੋਂ ਇਸ ਨਾਲ ਸਿੱਖ ਧਰਮ ਦੀ ਭਾਵਨਾਤਮਕ ਸਾਂਝ ਬਹੁਤ ਗਹਿਰੀ ਹੈ। ਹਰ ਸਿੱਖ ਦੇ ਮਨ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਲੋਚਾ ਇਤਨੀ ਪ੍ਰਬਲ ਹੁੰਦੀ ਹੈ ਕਿ ਉਹ ਆਪਣੀ ਨਿਤਾਪ੍ਰਤੀ ਅਰਦਾਸ ਵਿਚ ਵੀ 'ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' ਦੀ ਮੰਗ ਅਕਾਲ ਪੁਰਖ ਪਾਸੋਂ ਮੰਗਦਾ ਹੈ।

ਇਹ ਇਕ ਅਟੱਲ ਸੱਚਾਈ ਹੈ ਕਿ ਜਦੋਂ ਕੋਈ ਵੀ ਨਿਸਚੇਵਾਨ ਗੁਰਸਿੱਖ ਇੱਕ ਵਾਰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਲੈਂਦਾ ਹੈ ਤਾਂ ਉਸ ਦੇ ਮਨ ਵਿੱਚੋਂ ਮੌਤ ਦਾ ਭੈਅ ਹਮੇਸ਼ਾਂ ਹਮੇਸ਼ਾਂ ਲਈ ਦੂਰ ਹੋ ਜਾਂਦਾ ਹੈ ਤੇ ਫਿਰ ਉਸ ਵਿਚ ਵੱਡੇ ਤੋਂ ਵੱਡੇ ਖ਼ਤਰਿਆਂ ਤੇ ਸ਼ਕਤੀਆਂ ਨਾਲ ਮੱਥਾ ਡਾਹੁਣ ਦਾ ਸਾਹਸ ਪੈਦਾ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਜਦੋਂ ਕਦੇ ਵੀ ਸਿੱਖ ਧਰਮ ਨੂੰ ਖ਼ਤਮ ਕਰਨ ਦਾ ਯਤਨ ਕੀਤਾ ਗਿਆ ਉਸ ਲਈ ਸਭ ਤੋਂ ਪਹਿਲਾ ਨਿਸ਼ਾਨਾ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅੰਮ੍ਰਿਤਸਰ ਨੂੰ ਹੀ

ਬਣਾਇਆ ਗਿਆ। ਅਹਿਮਦ ਸ਼ਾਹ ਅਬਦਾਲੀ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਤਿੰਨ ਵਾਰ (੧੭੫੭ ਈ., ੧੭੬੨ ਈ. ਅਤੇ ੧੭੬੪ ਈ.) ਵਿਚ ਢਾਹਿਆ ਤੇ ਬਰਬਾਦ ਕੀਤਾ ਗਿਆ। ਪਰ ਹਰ ਵਾਰ ਦੀ ਤਬਾਹੀ ਤੇ ਬਰਬਾਦੀ ਤੋਂ ਬਾਅਦ ਸਿੰਘਾਂ ਨੇ ਇਸ ਨੂੰ ਫਿਰ ਉਸਾਰ ਕੇ ਇਹ ਜ਼ਾਹਿਰ ਕਰ ਦਿੱਤਾ ਕਿ ਉਹ ਜੀਉਂਦੇ ਹਨ, ਮਰੇ ਨਹੀਂ।

ਸਿੱਖ ਹੋਰ ਸਭ ਕੁਝ ਬਰਦਾਸ਼ਤ ਕਰ ਸਕਦਾ ਹੈ ਪਰ ਆਪਣੇ ਪਵਿੱਤਰ ਗੁਰਧਾਮਾਂ ਦੀ ਬੇਪਤੀ ਸਹਿਣ ਨਹੀਂ ਕਰ ਸਕਦਾ। ਜਦੋਂ ਮੱਸੇ ਰੰਘੜ ਨੇ ਦਰਬਾਰ ਸਾਹਿਬ ਨੂੰ ਅੱਯਾਸ਼ੀ ਦਾ ਅੱਡਾ ਬਣਾਉਣਾ ਚਾਹਿਆ ਤਾਂ ਦੋ ਸੂਰਬੀਰ ਯੋਧਿਆਂ- ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੇ ਆਪਣੀ ਜਾਨ ਦੀ ਪਰਵਾਹ ਨਾ ਕਰ ਕੇ ਸੰਗੀਨ ਫ਼ੌਜੀ ਪਹਿਰੇ ਦੇ ਹੁੰਦਿਆਂ ਹੋਇਆਂ ਵੀ ਉਸ ਦਾ ਸਿਰ ਲਾਹ ਸੁੱਟਿਆ। ਜਿਸ ਥਾਂ 'ਤੇ ਉਨ੍ਹਾਂ ਆਪਣੇ ਘੋੜੇ ਬੰਨ੍ਹੇ ਸਨ ਉੱਥੇ ਹੁਣ ਗੁਰਦੁਆਰਾ ਲਾਚੀ ਬੇਰ ਹੈ। ਇੱਥੇ ਬੈਠ ਕੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕਰਵਾਈ ਸੀ। ਉਨ੍ਹਾਂ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਮਾਘ ਸੰਮਤ ੧੬੪੫ (ਜਨਵਰੀ ੧੫੮੮) ਵਾਲੇ ਦਿਨ ਕਾਦਰੀਆ ਫ਼ਿਰਕੇ ਦੇ ਪ੍ਰਸਿੱਧ ਸੂਫ਼ੀ ਸੰਤ ਸਾਈਂ ਮੀਆਂ ਮੀਰ ਜੀ ਪਾਸੋਂ ਰਖਵਾਇਆ ਸੀ।

੧੮ਵੀਂ ਸਦੀ ਦੇ ਦੂਜੇ ਮੱਧ ਵਿਚ ਜਦੋਂ ਅਫ਼ਗਾਨ ਹਮਲਿਆਂ ਸਮੇਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਢਾਹ ਕੇ ਅੰਮ੍ਰਿਤ ਸਰੋਵਰ ਨੂੰ ਪੂਰ ਦਿੱਤਾ ਗਿਆ ਤਾਂ ਸਿੱਖ ਮਿਸਲਦਾਰਾਂ ਨੇ ੧੭੬੫ ਈ. ਵਿਚ ਵੈਸਾਖੀ ਦੇ ਅਵਸਰ 'ਤੇ ਇੱਥੇ ਇਕੱਤਰ ਹੋ ਕੇ ਇਹ ਪ੍ਰਣ ਕੀਤਾ ਕਿ ਹੁਣ ਉਹ ਨਾ ਸਿਰਫ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਨਵੇਂ ਸਿਰਿਓਂ ਉਸਾਰਨਗੇ ਹੀ ਸਗੋਂ ਕਿਸੇ ਵੀ ਦੇਸੀ ਜਾਂ ਬਦੇਸ਼ੀ ਹਮਲਾਵਰ ਨੂੰ ਇਸ ਦੀ ਪਰਕਰਮਾ ਤਕ ਵੀ ਪਹੁੰਚਣ ਦਾ ਮੌਕਾ ਨਹੀਂ ਦੇਣਗੇ। ਉਹ ਇਕ ਮੁੱਠ ਹੋ ਕੇ ਹਰ ਹਮਲੇ ਦਾ ਮੁਕਾਬਲਾ ਕਰਨਗੇ ਤੇ ਖ਼ਾਲਸਾ ਪੰਥ ਦੀ ਸ਼ਾਨ ਨੂੰ ਆਪਣੇ ਸ਼ੁਭ ਗੁਣਾਂ ਤੇ ਇਤਫ਼ਾਕ ਨਾਲ ਦੁਨੀਆ ਵਿਚ ਉਜਾਗਰ ਕਰਨਗੇ।

ਇਹ ਫ਼ੈਸਲੇ ਮਗਰੋਂ ਉਨ੍ਹਾਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਪੁਨਰ-ਉਸਾਰੀ ਲਈ ਇਕ ਚਾਦਰ ਵਿਛਾਈ ਤੇ ਇਕੱਤਰਤ ਸੰਗਤ ਪਾਸ ਅਪੀਲ ਕੀਤੀ ਕਿ ਉਹ ਇਸ ਸ਼ੁਭ ਕੰਮ ਲਈ ਆਪਣਾ ਯਥਾ ਯੋਗ ਹਿੱਸਾ ਪਾਉਣ। ਕਹਿੰਦੇ ਹਨ ਪਹਿਲੇ ਹੀ ਦਿਨ ਸੱਤ ਲੱਖ ਰੁਪਿਆ ਇਕੱਠਾ ਹੋ ਗਿਆ। ਮਿਸਲਦਾਰਾਂ ਨੇ ਇਸ ਪੈਸੇ ਨੂੰ ਸ੍ਰੀ ਅੰਮ੍ਰਿਤਸਰ ਦੇ ਇਕ ਸ਼ਾਹੂਕਾਰ ਕਰੋੜੀ ਮੱਲ ਕੋਲ ਜਮ੍ਹਾਂ ਕਰਾ ਦਿੱਤਾ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਨਵ-ਉਸਾਰੀ ਦੇ ਕੰਮ ਦੀ ਦੇਖ-ਰੇਖ ਲਈ ਭਾਈ ਬਿਧੀ ਚੰਦ ਦੀ ਅੰਸ਼ ਦੇ ਭਾਈ ਦੇਸ ਰਾਜ ਨੂੰ ਨਿਯੁਕਤ ਕੀਤਾ ਗਿਆ। ਇਸ ਦਾ ਅਜੋਕਾ ਸੁੰਦਰ ਤੇ ਸੁਹਜਾਤਮਕ ਰੂਪ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੋਂਦ

ਵਿਚ ਆਇਆ। ਮਹਾਰਾਜੇ ਨੇ ਦਰਬਾਰ ਸਹਿਬ ਦੀ ਸੱਜਾ-ਸਜਾਵਟ ਉੱਪਰ ਡੇਢ ਕਰੋੜ ਤੋਂ ਵੱਧ ਰੁਪਿਆ ਖਰਚ ਕੀਤਾ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਉਪਲਬਧ ਵੱਖੋ-ਵੱਖਰੇ ਹੁਨਰਾਂ ਦੇ ਖ਼ੂਬਸੂਰਤ ਨਮੂਨੇ ਉਸ ਦੇ ਸਮੇਂ ਦੀ ਹੀ ਦੇਣ ਹਨ। ਦਰਬਾਰ ਸਾਹਿਬ ਉੱਪਰ ਕੀਤਾ ਗਿਆ ਸੋਨੇ ਦਾ ਕੰਮ ਵੀ ਉਸਦੀ ਅਥਾਹ ਸ਼ਰਧਾ ਤੇ ਪ੍ਰੇਮ ਦਾ ਹੀ ਪ੍ਰਗਟਾਵਾ ਹੈ।

ਆਓ, ਹੁਣ ਕੁਝ ਵਿਚਾਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਬਹੁਪੱਖੀ ਕਲਾ ਬਾਰੇ ਸਾਂਝੇ ਕਰ ਲਈਏ।

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਕਲਾ ਨੂੰ ਅਸੀਂ ਕਈ ਅੰਗਾਂ ਵਿਚ ਵੰਡ ਸਕਦੇ ਹਾਂ :-

**ਮੋਹਰਾਕਸ਼ੀ ਜਾਂ ਗਿੱਲੇ ਗੱਚ ਉੱਪਰ ਰੰਗਾਂ ਨੂੰ ਭਰ ਕੇ ਵੇਲ ਬੂਟੇ, ਫੁੱਲ-ਪੱਤੀਆਂ ਤੇ ਹੋਰ ਡਿਜ਼ਾਇਨ ਉਕਰਨ ਦੀ ਕਲਾ :**

ਸ਼ੁਰੂ-ਸ਼ੁਰੂ ਵਿਚ ਇਹ ਕੰਮ ਮਹਾਰਾਜਾ ਰਣਜੀਤ ਸਿੰਘ ਨੇ ਚਿਨਿਓਟ ਦੇ ਮੁਸਲਮਾਨ ਕਾਰੀਗਰਾਂ ਨੂੰ ਸੌਂਪਿਆ ਜਿਨ੍ਹਾਂ ਨੇ ਆਪੋ-ਆਪਣੇ ਹੁਨਰ ਤੇ ਸੂਝ ਮੁਤਾਬਿਕ ਦਰਬਾਰ ਸਾਹਿਬ ਦੀਆਂ ਕੰਧਾਂ ਨੂੰ ਇਸ ਕਲਾ ਰਾਹੀਂ ਸ਼ਿੰਗਾਰਨ ਦਾ ਕੰਮ ਅਰੰਭਿਆ। ੧੮੧੦ ਜਾਂ ੧੮੧੫ ਈ. ਦੇ ਆਸ-ਪਾਸ ਮਹਾਰਾਜੇ ਦੇ ਦਰਬਾਰ ਵਿਚ ਸ਼ੇਰ ਸਿੰਘ ਨਾਮ ਦਾ ਇਕ ਕਲਾਕਾਰ ਆਇਆ ਜਿਸ ਨੇ ਲਾਹੌਰ ਦੇ ਮਹਿਲਾਂ ਨੂੰ ਸ਼ਿੰਗਾਰਨ ਲਈ ਆਪਣੀਆਂ ਸੇਵਾਵਾਂ ਅਰਪਣ ਕੀਤੀਆਂ। ਜਦੋਂ ਮਹਾਰਾਜੇ ਨੇ ਉਸ ਦੇ ਕੰਮ ਨੂੰ ਵੇਖਿਆ ਤਾਂ ਉਹ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਸ਼ੇਰ ਸਿੰਘ ਨੂੰ ਸ੍ਰੀ ਅੰਮ੍ਰਿਤਸਰ ਭੇਜ ਦਿੱਤਾ ਤਾਂ ਕਿ ਇਹ ਕਲਾਕਾਰ ਸ੍ਰੀ ਦਰਬਾਰ ਸਾਹਿਬ ਵਿਚ ਹੋ ਰਹੇ ਸਜਾਵਟ ਦੇ ਕੰਮ ਵਿਚ ਆਪਣਾ ਹਿੱਸਾ ਪਾ ਸਕੇ। ਕਿਉਂਕਿ ਮਹਾਰਾਜੇ ਦੇ ਆਪਣੇ ਇਕ ਸ਼ਹਿਜ਼ਾਦੇ ਦਾ ਨਾਮ ਸ਼ੇਰ ਸਿੰਘ ਸੀ ਇਸ ਲਈ ਉਸ ਨੇ ਇਸ ਕਲਾਕਾਰ ਦਾ ਨਾਮ ਬਦਲ ਕੇ ਕੇਹਰ ਸਿੰਘ ਕਰ ਦਿੱਤਾ। ਸਿੱਖ ਇਤਿਹਾਸ ਵਿਚ ਇਹ ਕਲਾਕਾਰ ਹੁਣ ਇਸੇ ਨਾਮ ਹੀ ਜਾਣਿਆ ਜਾਂਦਾ ਹੈ। ਕੇਹਰ ਸਿੰਘ ਨੇ ਮੋਹਰਾਕਸ਼ੀ ਦੀ ਸਿੱਖਿਆ ਮੁਸਲਮਾਨ ਉਸਤਾਦਾਂ ਅਤੇ ਕਾਂਗੜੇ ਦੇ ਹਿੰਦੂ ਕਲਾਕਾਰਾਂ ਪਾਸੋਂ ਹਾਸਲ ਕੀਤੀ ਸੀ। ਉਸ ਕੋਲ ਪਾਰਦਰਸ਼ੀ ਅੱਖ ਸੀ ਤੇ ਉਹ ਇਸ ਹੁਨਰ ਦੀਆਂ ਬਰੀਕੀਆਂ ਤੋਂ ਚੰਗੀ ਤਰ੍ਹਾਂ ਜਾਣੂ ਸੀ। ਸਭ ਤੋਂ ਵੱਡੀ ਗੱਲ ਕਿ ਉਹ ਪੂਰਨ ਗੁਰਸਿੱਖ ਸੀ ਤੇ ਸਿੱਖੀ ਫ਼ਲਸਫ਼ੇ ਤੇ ਸਿੱਖੀ ਆਤਮਾ ਨੂੰ ਪੂਰਨ ਤੌਰ ਤੇ ਸਮਝਦਾ ਸੀ। ਉਹ ਆਪਣੀ ਕਲਾ ਵਿਚ ਗੁਰਬਾਣੀ ਵਰਗਾ ਸੂਖਮ ਆਨੰਦ ਪੈਦਾ ਕਰਨਾ ਚਾਹੁੰਦਾ ਸੀ ਉਸ ਨੇ ਆਪਣੇ ਚਿੱਤਰਾਂ ਵਿਚ ਨਾ ਤਾਂ ਮੁਸਲਮਾਨਾਂ ਕਲਾਕਾਰਾਂ ਵਾਂਗ ਤੜਕ-ਭੜਕ ਨੂੰ ਆਉਣ ਦਿੱਤਾ ਤੇ ਨਾ ਹੀ ਆਪਣੇ ਚਿੱਤਰਾਂ ਵਿਚ ਦੇਵੀ-ਦੇਵਤਿਆਂ ਦੇ ਰੂਪ ਉਲੀਕ ਕੇ ਮਿਥਹਾਸ ਨੂੰ ਭਾਰੂ ਹੋਣ ਦਿੱਤਾ। ਰੰਗਾਂ ਦੀ ਅਮੀਰੀ ਹੋਣ ਦੇ ਬਾਵਜੂਦ ਵੀ ਇਨ੍ਹਾਂ ਚਿੱਤਰਾਂ ਵਿਚ ਦੁਨਿਆਵੀ ਚੰਚਲਤਾ ਦਾ

ਪ੍ਰਗਟਾਵਾ ਨਹੀਂ ਸਗੋਂ ਕੀਰਤਨ ਵਰਗੀ ਮਿਠਾਸ ਤੇ ਸੰਗੀਤਕ ਲੈਅ ਦਾ ਹੀ ਵਿਸਮਾਦੀ ਰੰਗ ਹੈ। ਇਸ ਕਲਾਕਾਰ ਨੇ ਬਹੁਤਾ ਕੰਮ ਦਰਸ਼ਨੀ ਡਿਉਢੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ੧੯੮੪ ਤੋਂ ਦੀਆਂ ਕੰਧਾਂ ਉੱਪਰ ਕੀਤਾ ਸੀ। (ਇਹ ਸਾਰਾ ਕੰਮ ਗਿਆਨੀ ਸੰਤ ਸਿੰਘ ਦੀ ਨਿਗਰਾਨੀ ਵਿਚ ਹੋਇਆ ਸੀ)

ਕੇਹਰ ਸਿੰਘ ਦੇ ਦੋ ਭਤੀਜੇ ਸ. ਕਿਸ਼ਨ ਸਿੰਘ ਅਤੇ ਸ. ਬਿਸ਼ਨ ਸਿੰਘ ਮੋਹਰਾਕਸ਼ੀ ਦੇ ਉਸਤਾਦ ਕਲਾਕਾਰ ਸਨ। ਬਿਸ਼ਨ ਸਿੰਘ ਨੇ ਇਸ ਕਲਾ ਦੀ ਸਿੱਖਿਆ ਆਪਣੇ ਚਾਚੇ ਅਤੇ ਕਾਂਗੜੇ ਦੇ ਕਲਾਕਾਰਾਂ ਪਾਸੋਂ ਹਾਸਲ ਕੀਤੀ ਸੀ। ਉਸ ਦੇ ਉਸਤਾਦਾਂ ਵਿੱਚੋਂ ਇਕ ਜੈ ਸਿੰਘ ਵੀ ਸੀ ਜਿਸ ਨੇ ਬਿਸ਼ਨ ਸਿੰਘ ਨੂੰ ਬਾਰੀਕ ਫੁੱਲ-ਪੱਤੀਆਂ ਤੇ ਰੰਗਾਂ ਦੀ ਢੁੱਕਵੀਂ ਵਰਤੋਂ ਦੀ ਸਿੱਖਿਆ ਦਿੱਤੀ ਸੀ। ਬਿਸ਼ਨ ਸਿੰਘ ਨੇ ਵਧੇਰੇ ਕਰ ਕੇ ਪਰੀਆਂ, ਸੱਪ, ਹਾਥੀਆਂ ਤੇ ਫੁੱਲਾਂ ਦੇ ਚਿੱਤਰ ਹੀ ਬਣਾਏ ਹਨ। ਬਿਸ਼ਨ ਸਿੰਘ ਦਾ ਕੰਮ ਦਰਬਾਰ ਸਾਹਿਬ ਦੇ ਅੰਦਰ ਅਤੇ ਜੀਨੇ (ਪਉੜੀਆਂ) ਵਿਚ ਵੇਖਿਆ ਜਾ ਸਕਦਾ ਹੈ। ਉਨ੍ਹਾਂ ਨੇ ਚੜ੍ਹਦੇ ਬੰਨੇ ਦੀ ਵਿਚਲੀ ਬਾਰੀ ਵਿਚ ਉਸ ਨੇ ਆਪਣਾ ਨਾਮ ਵੀ ਲਿਖਿਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦੋਹਾਂ ਭਰਾਵਾਂ ਦੇ ਕੰਮ ਤੋਂ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਜਗੀਰਾਂ ਤੇ ਧਨ-ਦੌਲਤ ਨਾਲ ਮਾਲਾ-ਮਾਲ ਕਰ ਦਿੱਤਾ ਸੀ।

ਮੋਹਰਾਕਸ਼ੀ ਦੀ ਇਸ ਕਲਾ ਨੂੰ ਸ. ਬਿਸ਼ਨ ਸਿੰਘ ਦੇ ਪੁੱਤਰਾਂ- ਭਾਈ ਨਿਹਾਲ ਸਿੰਘ ਅਤੇ ਭਾਈ ਜਵਾਹਰ ਸਿੰਘ ਨੇ ਅੱਗੇ ਤੋਰਿਆ। ਇਨ੍ਹਾਂ ਨੇ ਸਾਰੀ ਉਮਰ ਦਰਬਾਰ ਸਾਹਿਬ ਦੀਆਂ ਕੰਧਾਂ ਨੂੰ ਆਪਣੀਆਂ ਕਲਾ-ਕ੍ਰਿਤੀਆਂ ਨਾਲ ਸ਼ਿੰਗਾਰਨ ਲਈ ਅਣਥਕ ਮਿਹਨਤ ਕੀਤੀ। ਦੋਹਾਂ ਭਰਾਵਾਂ ਉੱਪਰ ਵੇਦਾਂਤ ਦਾ ਗਹਿਰਾ ਪ੍ਰਭਾਵ ਸੀ ਤੇ ਇਹ ਪ੍ਰਭਾਵ ਉਨ੍ਹਾਂ ਦੁਆਰਾ ਰਚੇ ਗਏ ਚਿੱਤਰਾਂ ਵਿਚ ਵੀ ਵੇਖਿਆ ਤੇ ਅਨੁਭਵ ਕੀਤਾ ਜਾ ਸਕਦਾ ਹੈ। ਕੁਝ ਚਿੱਤਰਾਂ ਵਿਚ ਮਨੁੱਖ ਦੁਆਲੇ ਹਾਥੀ ਵਿਖਾਏ ਗਏ ਹਨ। ਹਾਥੀ ਕਾਮ ਦਾ ਪ੍ਰਤੀਕ ਹੈ। ਇਹ ਹਾਥੀ ਇਕ ਤਰ੍ਹਾਂ ਨਾਲ ਮਨੁੱਖ ਵਿਚ ਪ੍ਰਬਲ-ਕਾਮ ਪ੍ਰਵਿਰਤੀਆਂ ਦੇ ਹੀ ਸੂਚਕ ਹਨ ਜਿਨ੍ਹਾਂ ਨੂੰ ਕੇਵਲ ਸੰਜਮ ਤੇ ਨਾਮ ਦੁਆਰਾ ਹੀ ਜਿੱਤਿਆ ਤੇ ਮਾਰਿਆ ਜਾ ਸਕਦਾ ਹੈ। ਕਿਸਮਤ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਇਨ੍ਹਾਂ ਵੱਲ ਕੋਈ ਸੰਤਾਨ ਹੁੰਦੀ ਤੇ ਇਸ ਕਲਾ ਦਾ ਹੁਨਰ ਅਗਲੀ ਪੀੜ੍ਹੀ ਤਕ ਚੱਲਦਾ ਪਰ ਤਾਂ ਵੀ ਇਨ੍ਹਾਂ ਦੇ ਇਕ ਕਾਬਲ ਸ਼ਾਗਿਰਦ ਸ. ਗਿਆਨ ਸਿੰਘ ਨਕਾਸ਼ (੧੮੮੩-੧੯੫੩) ਨੇ ਇਸ ਕਲਾ ਨੂੰ ਸਾਡੇ ਅਜੋਕੇ ਯੁੱਗ ਤਕ ਅੱਗੇ ਲੈ ਆਂਦਾ ਹੈ। ਇਸ ਮਹਾਨ ਕਲਾਕਾਰ ਦਾ ਦੇਹਾਂਤ ਸੰਨ, ੧੯੫੩ ਈ. ਵਿਚ ਹੋ ਗਿਆ ਤੇ ਉਸ ਦੀ ਮੌਤ ਨਾਲ ਹੀ ਇਕ ਤਰ੍ਹਾਂ ਨਾਲ ਮੋਹਰਾਕਸ਼ੀ ਦਾ ਹੁਨਰ ਵੀ ਪੰਜਾਬ ਤੋਂ ਲੁਪਤ ਹੋ ਗਿਆ।

ਇਕ ਹੋਰ ਸਿੱਖ ਪਰਵਾਰ ਜਿਸ ਨੇ ਦਰਬਾਰ ਸਾਹਿਬ ਦੀ ਇਮਾਰਤ ਨੂੰ ਮੋਹਰਾਕਸ਼ੀ ਤੇ ਹੋਰ ਕੌਸ਼ਲ ਹੁਨਰਾਂ ਨਾਲ ਸਜਾਉਣ ਦੀ ਸੇਵਾ ਕੀਤੀ ਉਹ ਸੀ ਭਾਈ ਜਵਾਲਾ ਸਿੰਘ ਜਿਹੜਾ ਕਿ ਮਹਾਰਾਜੇ ਦੇ ਦੇਹਾਂਤ ਤੋਂ ਕੁਝ ਵਰ੍ਹੇ ਹੀ ਪਹਿਲਾਂ ਮਹਾਰਾਜੇ ਦੇ ਦਰਬਾਰ

ਵਿਚ ਹਾਜ਼ਰ ਹੋਇਆ ਸੀ। ਸ. ਜਵਾਲਾ ਸਿੰਘ ਨੇ ਕੁਝ ਸਮਾਂ ਦਰਬਾਰ ਸਾਹਿਬ ਵਿਚ ਕੰਮ ਕੀਤਾ ਤੇ ਉਸ ਮਗਰੋਂ ਇਸ ਕੰਮ ਨੂੰ ਉਸ ਦੇ ਪੁੱਤਰ ਸ. ਮਹਿਤਾਬ ਸਿੰਘ ਨੇ ਪੂਰੀ ਈਮਾਨਦਾਰੀ ਤੇ ਸ਼ਰਧਾ-ਭਾਵਨਾ ਨਾਲ ਅੱਗੇ ਤੋਰਿਆ। ਉਸ ਨੇ ਨਾ ਸਿਰਫ਼ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਹੀ ਮੋਹਰਾਕਸ਼ੀ ਦਾ ਕੰਮ ਕੀਤਾ ਸਗੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ ਅਤੇ ਬਾਉਲੀ ਸਾਹਿਬ (ਗੋਇੰਦਵਾਲ ਸਾਹਿਬ) ਵਿਖੇ ਵੀ ਆਪਣੇ ਹੁਨਰ ਦੇ ਕਮਾਲ ਪ੍ਰਸਤੁਤ ਕਰ ਕੇ ਕਲਾ ਜਗਤ ਨੂੰ ਚਕ੍ਰਿਤ ਕਰ ਦਿੱਤਾ। ਉਨ੍ਹਾਂ ਦੀ ਬਹੁਤੀ ਰੁਚੀ ਸਿੱਖ ਗੁਰੂ ਸਾਹਿਬਾਨ ਦੇ ਚਿੱਤਰ ਜਾਂ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਨੂੰ ਮੂਰਤੀਮਾਨ ਕਰਨ ਵਿਚ ਸੀ। ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੀ ਪਹਿਲੀ ਮੰਜ਼ਿਲ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ 'ਚੋਂ ਪੇਸ਼ ਕੀਤੀਆਂ ਅਨੇਕ ਝਾਕੀਆਂ ਭਾਈ ਮਹਿਤਾਬ ਸਿੰਘ ਦੀ ਕਲਾ ਦਾ ਹੀ ਕਮਾਲ ਹਨ।

ਸ. ਮਹਿਤਾਬ ਸਿੰਘ ਦੇ ਮਗਰੋਂ ਸ੍ਰੀ ਦਰਬਾਰ ਸਾਹਿਬ ਵਿਚ ਇਸ ਕਲਾ ਨੂੰ ਉਸ ਦੇ ਚੇਲੇ ਸ. ਹਰਨਾਮ ਸਿੰਘ ਨੇ ਅੱਗੇ ਤੋਰਿਆ ਤੇ ਦਰਬਾਰ ਸਾਹਿਬ ਵਿਚ ਹੋਈ ਮੋਹਰਾਕਸ਼ੀ ਦੇ ਪੁਰਾਣੇ ਕੰਮ ਤੇ ਪੁਨਰ-ਮੌਲਿਕ ਰੂਪ ਦੇਣ ਵਿਚ ਉਨ੍ਹਾਂ ਦੇ ਸਪੁੱਤਰ ਸ. ਆਤਮਾ ਸਿੰਘ ਨੇ ਜੀਅ-ਜਾਨ ਇਕ ਕਰ ਦਿੱਤੀ। ਕੋਈ ੪੦-੪੫ ਸਾਲ ਪਹਿਲਾਂ ਜਦੋਂ ਮੇਰੀ ਮੁਲਾਕਾਤ ਉਨ੍ਹਾਂ ਨਾਲ ਹੋਈ ਸੀ ਤਾਂ ਉਹ ਦਰਬਾਰ ਸਾਹਿਬ ਦੀ ਪਹਿਲੀ ਮੰਜ਼ਿਲ 'ਤੇ ਪੁਰਾਣੇ ਚਿੱਤਰਾਂ ਨੂੰ ਨਵੇਂ ਰੰਗਾਂ ਨਾਲ ਉਹੀ ਪੁਰਾਣੀ ਦਿੱਖ ਉਜਾਗਰ ਕਰਨ ਵਿਚ ਮਸ਼ਰੂਫ ਸਨ ਜਿਵੇਂ ਕਿ ਉਹ ਮਹਾਰਾਜੇ ਦੇ ਜੀਵਨ ਕਾਲ ਵਿਚ ਚਿਤਰੇ ਗਏ ਸਨ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਸ਼ਾਗਿਰਦ ਸ. ਪ੍ਰੀਤਮ ਸਿੰਘ ਸਨ। ੧੯੮੪ ਈ. ਤੋਂ ਪਹਿਲਾਂ ਪੁਰਾਣੇ ਚਿੱਤਰਾਂ ਨੂੰ ਜੀਉਂਦੇ ਰੱਖਣ ਦਾ ਕੰਮ ਭਾਈ ਹਰਭਜਨ ਸਿੰਘ ਅਤੇ ਭਾਈ ਮਨਮੋਹਨ ਸਿੰਘ ਕਰ ਰਹੇ ਸਨ। ਹੁਣ ਗੁਰਧਾਮਾਂ ਨੂੰ ਇਸ ਪੁਰਾਤਨ ਕਲਾ ਨਾਲ ਸਜਾਉਣ ਦਾ ਰਿਵਾਜ਼ ਨਹੀਂ ਤੇ ਨਾ ਹੀ ਕਲਾਕਾਰਾਂ ਨੂੰ ਉਤਨਾ ਮੁਆਵਜ਼ਾ ਮਿਲ ਸਕਦਾ ਹੈ ਕਿ ਜਿਸ ਨਾਲ ਉਨ੍ਹਾਂ ਦਾ ਜੀਵਨ ਨਿਰਬਾਹ ਚੰਗੀ ਤਰ੍ਹਾਂ ਨਾਲ ਚੱਲ ਸਕੇ। ਸ੍ਰੀ ਦਰਬਾਰ ਸਾਹਿਬ ਦੀਆਂ ਦੀਵਾਰਾਂ ਦੇ ਉਪਰਲੇ ਹਿੱਸੇ-ਗੁੰਬਦ, ਮਮਟੀਆਂ ਤੇ ਛੱਤਰੀਆਂ ਉੱਪਰ ਸੁਨਹਿਰੀ ਕੰਮ ਹੋਇਆ ਹੈ। ਪਿੱਤਲ ਦੇ ਪੱਤਰਾਂ ਉੱਪਰ ਸੋਨੇ ਦੇ ਵਰਕ ਇਸ ਤਰ੍ਹਾਂ ਲਗਾਏ ਗਏ ਹਨ ਕਿ ਵੇਖਣ ਵਾਲੇ ਨੂੰ ਇਹ ਠੋਸ ਸੋਨੇ ਦੀਆਂ ਹੀ ਚਦਰਾਂ ਦਿਖਾਈ ਦਿੰਦੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਉੱਪਰ ੨੨੦ ਪੌਂਡ ਤੋਂ ਵੱਧ ਸੋਨਾ ਲੱਗਾ ਹੋਇਆ ਹੈ। ਜਾਣਕਾਰ ਵਿਅਕਤੀਆਂ ਦਾ ਕਹਿਣਾ ਹੈ ਕਿ ਹਰ ਮੁਰੱਬਾ ਫੁੱਟ ਉੱਪਰ ੧੧-੧੧ ਗ੍ਰਾਮ ਸੋਨੇ ਦੇ ਵਰਕ ਲੱਗੇ ਹੋਏ ਹਨ। ■

# ਗੁਰਬਾਣੀ ਅਨੁਸਾਰ ਦੁੱਖ-ਸੁੱਖ

*-ਸ. ਰਣਜੀਤ ਸਿੰਘ**

ਜੇਕਰ ਸਮੁੱਚੀ ਸ੍ਰਿਸ਼ਟੀ ਨੂੰ ਵਾਚਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਦੁਨੀਆ ਦਾ ਹਰ ਪ੍ਰਾਣੀ ਸੁੱਖ ਦੀ ਭਾਲ ਹੀ ਕਰਦਾ ਹੈ। ਕੋਈ ਵੀ ਮਨੁੱਖ ਦੁੱਖ ਦੀ ਪ੍ਰਾਪਤੀ ਨਹੀਂ ਚਾਹੁੰਦਾ ਪਰ ਦੁੱਖ ਅਤੇ ਸੁੱਖ ਦੋਵੇਂ ਹੀ ਜੀਵਨ ਵਿਚ ਆਉਂਦੇ ਜ਼ਰੂਰ ਹਨ। ਜੀਵਨ ਦਾ ਕਾਰ-ਵਿਹਾਰ ਇਨ੍ਹਾਂ ਦੇ ਨਾਲ ਹੀ ਚੱਲਦਾ ਹੈ ਪਰ ਆਮ ਮਨੁੱਖ ਦੀ ਜੀਵਨ ਦੌੜ ਸੁੱਖਾਂ ਦੀ ਪ੍ਰਾਪਤੀ ਲਈ ਹੁੰਦੀ ਹੈ। ਏਨੇ ਯਤਨਾਂ ਤੋਂ ਬਾਅਦ ਵੀ ਬਹੁਤ ਸਾਰੇ ਅਣ-ਕਿਆਸੇ ਦੁੱਖ ਸਾਡੀ ਝੋਲੀ ਵਿਚ ਆਣ ਪੈਂਦੇ ਹਨ ਜਿਨ੍ਹਾਂ ਬਾਰੇ ਅਸੀਂ ਕਦੇ ਸੋਚਿਆ ਵੀ ਨਹੀਂ ਹੁੰਦਾ। ਅਦ੍ਰਿਸ਼ਟ ਜਾ ਅੰਤਰੀਵ ਦੁੱਖਾਂ ਤੋਂ ਮੁਕਤ ਹੋਣ ਲਈ ਵੀ ਮਨੁੱਖ ਕੋਈ ਸਾਰਥਕ ਯਤਨ ਨਹੀਂ ਕਰਦਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਫੁਰਮਾਉਂਦੇ ਹਨ :

*ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ॥*
*ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਸੁੱਖ ਸਾਡੇ ਜੀਵਨ ਨੂੰ ਖੁਸ਼ੀ ਤੇ ਖੇੜੇ ਨਾਲ ਭਰ ਦਿੰਦੇ ਹਨ ਤੇ ਇਸ ਦੇ ਵਿਪਰੀਤ ਦੁੱਖਾਂ ਨਾਲ ਸਾਡੇ ਜੀਵਨ ਵਿਚ ਸੋਗ, ਚਿੰਤਾ ਤੇ ਉਦਾਸੀ ਛਾ ਜਾਂਦੀ ਹੈ। ਸੁੱਖਾਂ ਵਿਚ ਵਧੇਰੇ ਖੱਚਿਤ ਹੋ ਜਾਣ ਨਾਲ ਵੀ ਅਸੀਂ ਕਈ ਵਾਰ ਦੁੱਖਾਂ ਦੀ ਦਹਿਲੀਜ਼ 'ਤੇ ਪਹੁੰਚ ਜਾਂਦੇ ਹਾਂ। ਹਰੇਕ ਸੁੱਖ ਸੀਮਾ ਤੋਂ ਅੱਗੇ ਨਿਕਲ ਕੇ ਦੁੱਖ ਹੋ ਨਿਬੜਦਾ ਹੈ। ਜੇਕਰ ਸੁਖਦਾਈ ਭੋਗ ਹੱਦ ਤੋਂ ਵੱਧ ਹੋ ਜਾਣ ਤਾਂ ਬਿਮਾਰੀ ਆਣ ਘੇਰਦੀ ਹੈ ਅਤੇ ਅਸੀਂ ਦੁੱਖਾਂ ਵਿਚ ਗ੍ਰਸਤ ਹੋ ਜਾਂਦੇ ਹਾਂ। ਵੈਸੇ ਤਾਂ ਜਦੋਂ ਪਰਮਾਤਮਾ ਨੇ ਸ੍ਰਿਸ਼ਟੀ ਪੈਦਾ ਕੀਤੀ ਤਾਂ ਉਸ ਨੇ ਦੁੱਖ ਤੇ ਸੁੱਖ ਨਾਲ ਹੀ ਪੈਦਾ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥*
*ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਚਾਰ ਤਰ੍ਹਾਂ ਦੇ ਦੁੱਖਾਂ ਦਾ ਵਰਣਨ ਕੀਤਾ ਗਿਆ ਹੈ। ਇਨ੍ਹਾਂ ਚਾਰਾਂ ਦੁੱਖਾਂ ਵਿੱਚੋਂ ਸਭ ਤੋਂ ਵੱਡਾ ਦੁੱਖ ਪਰਮਾਤਮਾ ਤੋਂ ਵਿਛੋੜਾ ਮੰਨਿਆ ਗਿਆ ਹੈ। ਦੂਜਾ ਦੁੱਖ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦਾਂ ਅਨੁਸਾਰ ਮਨ ਅੰਦਰ ਉੱਠੀ ਹੋਈ ਤ੍ਰਿਸ਼ਨਾ ਹੈ। ਤੀਸਰਾ ਦੁੱਖ ਮੌਤ ਦਾ ਹੈ ਅਤੇ ਚੌਥਾ ਇਸ ਪੰਜ ਭੌਤਿਕ ਸਰੀਰ ਵਿਚ ਰਹਿੰਦਿਆਂ ਹੋਇਆਂ ਤਨ ਦੇ ਰੋਗਾਂ ਦਾ ਹੈ। ਸ੍ਰੀ ਗੁਰੂ

**੧੦੫, ਮਾਇਆ ਨਗਰ, ਸਿਵਲ ਲਾਈਨਜ਼, ਲੁਧਿਆਣਾ-੧੪੧੦੦੧; ਮੋ. +੯੧੯੯੧੫੫-੧੫੪੩੬*

ਨਾਨਕ ਦੇਵ ਜੀ ਇਨ੍ਹਾਂ ਚਾਰਾਂ ਦੁੱਖਾਂ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ :

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥*
*ਵੈਦ ਨ ਭੋਲੇ ਦਾਰੂ ਲਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੬)*

ਗੁਰੂ ਸਾਹਿਬ ਸਮਝਾਉਂਦੇ ਹੋਏ ਵੈਦ ਨੂੰ ਕਹਿੰਦੇ ਹਨ ਕਿ ਤੇਰੇ ਕੋਲ ਤਾਂ ਕੇਵਲ ਤਨ ਦੇ ਰੋਗਾਂ ਦਾ ਹੀ ਇਲਾਜ ਹੈ ਪਰ ਜਿਹੜੇ ਰੋਗ ਮਨ ਦੇ ਅੰਦਰ ਹਨ ਉਨ੍ਹਾਂ ਦੀ ਨਵਿਰਤੀ ਗੁਰੂ ਤੋਂ ਬਿਨਾਂ ਕੋਈ ਹੋਰ ਨਹੀਂ ਕਰ ਸਕਦਾ।

ਵਿਛੋੜੇ ਦੇ ਦੁੱਖ ਨੂੰ ਬਿਆਨ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਵਿੱਤਰ ਬਾਣੀ ਵਿਚ ਇਕ ਤਲਾਬ ਦੀ ਉਦਾਹਰਨ ਦਿੰਦੇ ਹੋਏ ਮਨੁੱਖ ਨੂੰ ਸਮਝਾਉਂਦੇ ਹਨ ਕਿ ਪਾਣੀ ਦਾ ਇਕ ਤਲਾਬ ਹੈ ਜੋ ਹਰ ਲੰਘਣ ਵਾਲੇ ਮਨੁੱਖ ਨੂੰ ਆਕਰਸ਼ਿਤ ਕਰਦਾ ਹੈ। ਉਸ ਤਲਾਬ ਵਿਚ ਕਮਲ ਦੇ ਫੁੱਲ ਉੱਗੇ ਹੋਏ ਹਨ, ਖਿੜੇ ਹੋਏ ਕਮਲ ਦੇ ਫੁੱਲਾਂ ਦੀ ਮਹਿਕ ਨੂੰ ਦੇਖ ਕੇ ਭੰਵਰੇ ਉਸ ਦੇ ਦੁਆਲੇ ਪਰਕਰਮਾ ਕਰਦੇ ਹੋਏ ਉਸ ਦੀ ਸੁਗੰਧੀ ਦਾ ਅਨੰਦ ਮਾਣਦੇ ਹਨ। ਆਉਣ-ਜਾਣ ਵਾਲੇ ਰਾਹੀ ਵੀ ਇਸ ਨਜ਼ਾਰੇ ਨੂੰ ਵੇਖਣ ਲਈ ਤਲਾਬ ਦੇ ਕੰਢੇ 'ਤੇ ਬੈਠ ਜਾਂਦੇ ਹਨ ਪਰ ਕੁਝ ਦਿਨਾਂ ਬਾਅਦ ਉਸੇ ਹੀ ਤਲਾਬ ਵਿਚ ਕਮਲ ਦੇ ਫੁੱਲ ਮੁਰਝਾਅ ਜਾਂਦੇ ਹਨ, ਤਲਾਬ ਦਾ ਜਲ ਵੀ ਨਿਰਮਲ ਨਹੀਂ ਰਹਿੰਦਾ ਸਗੋਂ ਉਸ ਵਿੱਚੋਂ ਬਦਬੋ ਆਉਣੀ ਸ਼ੁਰੂ ਹੋ ਗਈ। ਗੁਰੂ ਸਾਹਿਬ ਸਾਨੂੰ ਸਮਝਾਉਣ ਲਈ ਉਸ ਤਲਾਬ ਨੂੰ ਸਵਾਲ ਕਰਦੇ ਹਨ ਕਿ ਤੇਰੀ ਇਹ ਹਾਲਤ ਕਿਵੇਂ ਹੋ ਗਈ, ਤਾਂ ਉਹ ਅੱਗੋਂ ਜਵਾਬ ਦਿੰਦਾ ਹੈ ਕਿ ਜਿਸ ਪਾਣੀ ਦੀ ਬਰਕਤ ਨਾਲ ਕਮਲ ਫੁੱਲ ਖਿੜੇ ਹੋਏ ਸਨ, ਉਸ ਪਾਣੀ ਨਾਲ ਮੇਰਾ ਵਿਛੋੜਾ ਪੈ ਗਿਆ। ਜਿਸ ਸੋਮੇ ਤੋਂ ਮੇਰੇ ਅੰਦਰ ਪਾਣੀ ਆ ਰਿਹਾ ਸੀ ਉਸ ਨਾਲੋਂ ਮੇਰਾ ਸੰਬੰਧ ਟੁੱਟ ਗਿਆ ਹੈ ਅਤੇ ਮੈਂ ਇਸ ਵਿਛੋੜੇ ਕਾਰਨ ਇਸ ਹਾਲਤ ਵਿਚ ਪਹੁੰਚ ਗਿਆ ਤੇ ਮੇਰਾ ਜੁੱਸਾ ਵੀ ਕਾਲਾ ਹੋ ਗਿਆ ਤੇ ਪਾਣੀ ਵਿਚ ਵੀ ਦੁਰਗੰਧ ਆਉਣ ਲੱਗ ਪਈ ਹੈ। ਗੁਰੂ ਨਾਨਕ ਸਾਹਿਬ ਜੀ ਨੇ ਇਸ ਸਾਰੀ ਵਾਰਤਾ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ :

*ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਅੱਗੋਂ ਸਰੋਵਰ ਜੁਆਬ ਦਿੰਦਾ ਹੈ -

*ਜਾਣਾ ਪਾਣੀ ਨ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਇਹੀ ਹਾਲ ਮਨੁੱਖਾ ਸਰੀਰ ਦਾ ਹੈ। ਜੇਕਰ ਉਸ ਦੀ ਲਿਵ ਪਰਮਾਤਮਾ ਨਾਲ

ਜੁੜੀ ਰਹੇਗੀ ਤਾਂ ਮਨ ਦੀ ਅਵਸਥਾ ਖੁਸ਼ੀ, ਖੇੜੇ ਤੇ ਅਨੰਦ ਵਿਚ ਵਿਚਰੇਗੀ। ਉਸ ਦਾ ਚਿਹਰਾ ਵੀ ਜਾਹ-ਓ-ਜਲਾਲ ਵਿਚ ਰਹੇਗਾ ਅਤੇ ਹਰ ਉਹ ਮਨੁੱਖ ਜੋ ਉਸ ਦੇ ਸੰਪਰਕ ਵਿਚ ਆਵੇਗਾ ਖੁਸ਼ੀ ਮਹਿਸੂਸ ਕਰੇਗਾ। ਇਹ ਸਰੀਰ ਵੀ ਇਕ ਸਰੋਵਰ ਦੀ ਨਿਆਈਂ ਹੈ। ਜੇ ਪ੍ਰਭੂ ਨਾਲ ਜੁੜਿਆ ਰਹੇਗਾ ਤਾਂ *ਨਾਨਕ ਭਗਤਾ ਸਦਾ ਵਿਗਾਸੁ* ਵਾਲੀ ਅਵਸਥਾ ਬਣੀ ਰਹੇਗੀ ਜੇ ਪ੍ਰਭੂ ਨਾਲੋਂ ਟੁੱਟ ਜਾਵੇਗਾ ਤਾਂ ਅਵਸਥਾ ਉਸ ਤਲਾਬ ਦੀ ਨਿਆਈਂ ਹੋ ਜਾਵੇਗੀ ਜਿਸ ਦੇ ਕੋਲੋਂ ਲੰਘਣਾ ਵੀ ਕੋਈ ਪਸੰਦ ਨਹੀਂ ਕਰੇਗਾ। ਪ੍ਰਭੂ-ਪਰਮਾਤਮਾ ਨਾਲੋਂ ਟੁੱਟ ਕੇ ਫਿਰ ਮਨੁੱਖ ਸੰਸਾਰਕ ਮੋਹ ਮਾਇਆ ਵਿਚ ਫਸ ਕੇ ਜੀਵਨ ਵਿਚ ਦੁੱਖ ਹੀ ਦੁੱਖ ਖੱਟੇਗਾ। ਗੁਰੂ ਨਾਲੋਂ ਟੁੱਟੇ ਹੋਏ ਮਨੁੱਖ ਦੇ ਉੱਪਰ ਮਾਇਆ ਆਪਣਾ ਪ੍ਰਭਾਵ ਪਾ ਲੈਂਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :

*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੧)*

ਕਈ ਜਨਮਾਂ ਤੋਂ ਪਰਮਾਤਮਾ ਤੋਂ ਵਿਛੜ ਕੇ ਅਸੀਂ ਦੁੱਖ ਪਾ ਰਹੇ ਹਾਂ, ਉਸ ਦੀ ਯਾਦ ਮਨ ਵਿਚ ਵਸਾ ਕੇ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਪਾ ਸਕਾਂਗੇ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ॥*
*ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੩)*

ਜਦੋਂ ਅਸੀਂ ਪਰਮਾਤਮਾ ਨੂੰ ਭੁੱਲ ਜਾਂਦੇ ਹਾਂ ਤਾਂ ਹੀ ਦੁੱਖ ਵਾਪਰਦੇ ਹਨ। ਬਾਰਹ ਮਾਹਾ ਦੀ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਸਰੀਰਾਂ ਦਾ ਵਿਛੋੜਾ ਵੀ ਦੁੱਖਾਂ ਦਾ ਕਾਰਨ ਹੈ। ਘਰ ਵਿੱਚੋਂ ਕਿਸੇ ਪਿਆਰੇ ਦਾ ਸਰੀਰਿਕ ਵਿਛੋੜਾ ਹੋ ਜਾਣਾ ਅਤਿ ਦੁਖਦਾਈ ਜਾਪਦਾ ਹੈ ਪਰ ਜਿਨ੍ਹਾਂ ਗੁਰਮੁਖ ਪਿਆਰਿਆਂ ਦੀ ਲਿਵ ਅਕਾਲ ਪੁਰਖ ਨਾਲ ਜੁੜੀ ਹੁੰਦੀ ਹੈ ਉਹ ਸਰੀਰਿਕ ਵਿਛੋੜਿਆਂ ਤੋਂ ਉੱਪਰ ਉੱਠ ਜਾਂਦੇ ਹਨ। ਉਹ ਰੱਬੀ ਹੁਕਮ ਅੱਗੇ ਸਿਰ ਨਿਵਾਉਂਦੇ ਇਹ ਗੱਲ ਮਨ ਵਿਚ ਵਸਾ ਲੈਂਦੇ ਹਨ :

*ਆਵਨ ਜਾਨੁ ਇਕੁ ਖੇਲੁ ਬਨਾਇਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸੰਸਾਰ ਦੀ ਪਰਿਭਾਸ਼ਾ ਹੀ ਇਹ ਹੈ :

*ਜੰਮਣੁ ਮਰਣਾ ਹੈ ਸੰਸਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੪)*

ਦੂਸਰਾ ਦੁੱਖ ਹੈ— ਭੁੱਖ ਦਾ। ਭੁੱਖ ਦੋ ਤਰ੍ਹਾਂ ਦੀ ਹੈ ਇਕ ਹੈ; ਤਨ ਦੀ ਭੁੱਖ ਤੇ ਦੂਜੀ ਮਨ ਦੀ ਭੁੱਖ। ਮਨੁੱਖ ਦੀ ਤਨ ਦੀ ਭੁੱਖ ਤਾਂ ਛੇਤੀ ਮਿਟ ਜਾਂਦੀ ਹੈ ਪਰ ਮਨ ਦੀ ਭੁੱਖ ਗੁਰੂ ਹੁਕਮਾਂ 'ਤੇ ਪਹਿਰਾ ਦੇਣ ਨਾਲ ਹੀ ਮਿਟਦੀ ਹੈ। ਭਾਵੇਂ ਤਨ ਦੀ ਭੁੱਖ ਵੀ

ਕਸ਼ਟ ਦਿੰਦੀ ਹੈ ਪਰ ਗੁਰਮੁਖ ਪਿਆਰੇ ਉਸ ਨੂੰ ਵੀ ਸਹਿਣ ਕਰ ਲੈਂਦੇ ਹਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਦਾ ਘੇਰਾ ਲਗਾਤਾਰ ਅੱਠ ਮਹੀਨੇ ਪਿਆ ਰਿਹਾ। ਅੰਦਰ ਜੋ ਰਾਸ਼ਨ-ਪਾਣੀ ਸੀ ਉਹ ਖਤਮ ਹੋ ਗਿਆ ਪਰ ਸਿੰਘਾਂ ਨੇ ਹੌਂਸਲਾ ਨਹੀਂ ਛੱਡਿਆ। ਅੰਦਰ ਦੇ ਹਾਲਾਤ ਇਹੋ ਜਿਹੇ ਵੀ ਬਣ ਗਏ ਕਿ ਇੱਕ ਪਾਣੀ ਦੀ ਬਾਲਟੀ ਕਿਲ੍ਹੇ ਤੋਂ ਬਾਹਰ ਲਿਆਉਣ ਵਾਸਤੇ ਚਾਰ ਸਿੰਘ ਜਾਂਦੇ ਜਿਨ੍ਹਾਂ ਵਿੱਚੋਂ ਦੋ ਦੁਸ਼ਮਣ ਫੌਜਾਂ ਦਾ ਮੁਕਾਬਲਾ ਕਰਦੇ ਤੇ ਦੋ ਪਾਣੀ ਦੀ ਬਾਲਟੀ ਲੈ ਕੇ ਆਉਂਦੇ। ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ :

*ਚਾਰ ਸਿੰਘ ਪਾਨੀ ਕੋ ਜਾਂਵਹਿ।*
*ਦੋ ਜੁਝੈ ਦੋ ਪਾਨੀ ਲਿਆਂਵਹਿ॥*

ਬਾਬਾ ਬੰਦਾ ਸਿੰਘ ਬਹਾਦਰ ਵੇਲੇ ਇਸੇ ਤਰ੍ਹਾਂ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਵੀ ਲੰਮਾ ਸਮਾਂ ਘੇਰਾ ਪਿਆ ਰਿਹਾ। ਅੰਨ-ਪਾਣੀ ਰਾਸ਼ਨ ਸਭ ਕੁਝ ਖਤਮ ਹੋ ਗਿਆ। ਦਰੱਖਤਾਂ ਦੇ ਪੱਤੇ ਖਾ ਕੇ ਵੀ ਸਿੰਘਾਂ ਨੇ ਪਰਮਾਤਮਾ ਦਾ ਸ਼ੁਕਰ ਕੀਤਾ। ਸਰੀਰ ਦੀ ਭੁੱਖ ਤਾਂ ਕੁਝ ਖਾਣ-ਪੀਣ ਨਾਲ ਦੂਰ ਹੋ ਜਾਂਦੀ ਹੈ ਪਰ ਮਨ ਦੀ ਭੁੱਖ ਕੇਵਲ ਗੁਰੂ ਦੇ ਹੁਕਮ ਨੂੰ ਸਮਝਣ ਤੇ ਮਨ ਵਿਚ ਵਸਾਉਣ ਨਾਲ ਹੀ ਦੂਰ ਹੁੰਦੀ ਹੈ ਪਰ ਮਨ ਚੰਚਲ ਹੈ। ਮਨ; ਕਿਸੇ ਸਮੇਂ ਲੱਖਾਂ ਰੁਪਏ ਵੇਖ ਕੇ ਵੀ ਇਮਾਨਦਾਰੀ ਦਿਖਾਉਂਦਾ ਹੈ ਤੇ ਕਿਸੇ ਦੂਜੇ ਸਮੇਂ ਇੱਕ ਰੁਪਏ ਉੱਤੇ ਵੀ ਮਨ ਦੀ ਭੁੱਖ ਜਾਗ ਪੈਂਦੀ ਹੈ। ਪਰ ਗੁਰੂ ਕਾ ਸਿੱਖ ਦੋਹਾਂ ਅਵਸਥਾਵਾਂ ਤੋਂ ਮੁਕਤ ਰਹਿੰਦਾ ਹੈ। ਬਹੁਤਾ ਧਨ ਵੀ ਚਿੰਤਾ ਦਾ ਕਾਰਨ ਬਣਦਾ ਹੈ ਤੇ ਥੋੜੇ ਧਨ ਵਾਲਾ ਵੀ ਭਟਕਦਾ ਰਹਿੰਦਾ ਹੈ। ਜਿਹੜਾ ਵਿਅਕਤੀ ਇਨ੍ਹਾਂ ਦੋਹਾਂ ਅਵਸਥਾਵਾਂ ਤੋਂ ਉੱਪਰ ਉੱਠ ਜਾਂਦਾ ਹੈ ਉਹੀ ਸੁਖੀ ਜੀਵਨ ਬਤੀਤ ਕਰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੯)*

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਈ ਸੀਹਾਂ ਜੀ ਸਾਰੇ ਦਿਨ ਦੀ ਦੋ ਪੈਸੇ ਦੀ ਕਮਾਈ ਦਾ ਆਟਾ ਦਾਲ ਆਦਿ ਲੈਣ ਬਾਬਾ ਲਹਿਣਾ ਜੀ ਦੀ ਦੁਕਾਨ 'ਤੇ ਜਾਂਦੇ ਹਨ। ਉਸ ਦੀ ਗ਼ਰੀਬੀ ਵੇਖ ਕੇ ਬਾਬਾ ਲਹਿਣਾ ਜੀ ਕੁਝ ਆਟਾ ਆਪਣੇ ਕੋਲੋਂ ਵਾਧੂ ਪਾ ਦਿੰਦੇ ਹਨ। ਭਾਈ ਸੀਹਾਂ ਵਾਧੂ ਆਟਾ ਲੈਣ ਤੋਂ ਇਨਕਾਰ ਕਰ ਦਿੰਦੇ ਹਨ ਕਿ ਮੇਰੇ ਗੁਰੂ ਦਾ ਹੁਕਮ ਹੈ ਧਰਮ ਦੀ ਕਿਰਤ ਨਾਲ ਜੀਵਨ ਦਾ ਕਾਰ-ਵਿਹਾਰ ਚਲਾਉਣਾ ਹੈ। ਇਸ ਤਰ੍ਹਾਂ ਮਨ ਦੀ ਭੁੱਖ ਤੇ ਤ੍ਰਿਸ਼ਨਾਵਾਂ ਉੱਪਰ ਗੁਰੂ ਦੀ ਸਿੱਖਿਆ 'ਤੇ ਚੱਲ ਕੇ ਸੁਖੀ ਜੀਵਨ ਬਤੀਤ ਕੀਤਾ ਜਾ ਸਕਦਾ ਹੈ। ਅਜਿਹੇ ਗੁਰਮੁਖ ਪਿਆਰਿਆਂ ਦੀ ਅਵਸਥਾ ਦੁੱਖ ਤੇ ਸੁੱਖ ਵਿਚ ਇੱਕੋ ਜਿਹੀ ਹੀ ਰਹਿੰਦੀ ਹੈ। ਜਪੁ ਜੀ ਸਾਹਿਬ ਬਾਣੀ

ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ :

*ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਪਰ ਮਨਮੁਖ ਕਦੀ ਵੀ ਨਹੀਂ ਰੱਜਦਾ ਜਿਵੇਂ ਅੱਗ, ਲੱਕੜਾਂ ਨਾਲ ਤ੍ਰਿਪਤ ਨਹੀਂ ਹੁੰਦੀ। ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਸੰਤ ਕਾ ਦੋਖੀ ਭੂਖਾ ਨਹੀਂ ਰਾਜੈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੦)*

ਤੀਜਾ ਦੁੱਖ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਿਆਨ ਕੀਤਾ ਹੈ ਉਹ ਹੈ—ਸਕਤਵਾਰ ਜਮਦੂਤ; ਭਾਵ ਮੌਤ ਦਾ ਦੁੱਖ। ਮਨੁੱਖ ਦੇ ਮਨ ਵਿਚ ਸਭ ਤੋਂ ਵੱਡਾ ਦੁੱਖ ਮੌਤ ਦਾ ਭੈਅ ਹੈ। ਸਾਰੀ ਉਮਰ ਦੀ ਕੀਤੀ ਹੋਈ ਕਮਾਈ ਕਈ ਵਾਰ ਮਨੁੱਖ ਮੌਤ ਦੇ ਡਰ ਤੋਂ ਕਿਸੇ ਤਾਕਤਵਾਰ ਦੇ ਅੱਗੇ ਢੇਰੀ ਕਰ ਦਿੰਦਾ ਹੈ ਤੇ ਮੌਤ ਤੋਂ ਬਚਣ ਦਾ ਵਾਸਤਾ ਪਾਉਂਦਾ ਹੈ। ਸਰੀਰਿਕ ਮੌਤ ਦਾ ਦੁੱਖ ਮਨੁੱਖ ਨੂੰ ਸਭ ਤੋਂ ਵੱਧ ਸਤਾਉਂਦਾ ਹੈ ਹਾਲਾਂਕਿ ਇਹ ਪਤਾ ਵੀ ਹੈ ਕਿ ਇਹ ਆਉਣੀ ਜ਼ਰੂਰ ਹੈ ਤੇ ਇਹ ਨਹੀਂ ਪਤਾ ਕਿ ਕਦੋਂ, ਕਿੱਥੇ ਤੇ ਕਿਵੇਂ ਆ ਜਾਣੀ ਹੈ? ਪਰ ਜੇ ਗੁਰੂ ਦੀ ਸਿੱਖਿਆ ਮਨ ਵਿਚ ਵੱਸੀ ਹੋਵੇ ਤਾਂ ਮੌਤ ਵੱਲੋਂ ਬੇਫ਼ਿਕਰ ਹੋ ਜਾਈਦਾ ਹੈ।

ਗੁਰ ਇਤਿਹਾਸ ਪੜ੍ਹੀਏ ਤਾ ਪਤਾ ਲਗਦਾ ਹੈ ਕਿ ਉੱਚੇ-ਸੁੱਚੇ ਜੀਵਨ ਵਾਲੇ ਗੁਰਮੁਖ ਪਿਆਰੇ ਮੌਤ ਦੀ ਪਰਵਾਹ ਨਹੀਂ ਕਰਦੇ। ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸਾਹਮਣੇ ਅੰਤਾਂ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਪਰ ਉਹ ਆਪਣੇ ਸਿੱਖੀ ਸਿਧਾਂਤਾਂ ’ਤੇ ਕਾਇਮ ਰਹੇ। ਸੱਤ ਤੇ ਨੌਂ ਸਾਲ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਾਲ ਮੌਤ ਦੀ ਪਰਵਾਹ ਨਹੀਂ ਕਰਦੇ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨੌਂ ਸਾਲਾਂ ਦੇ ਸਪੁੱਤਰ ਬਾਬਾ ਅਟੱਲ ਰਾਇ ਜੀ ਅਕਾਲ ਚਲਾਣਾ ਕਰਦੇ ਹਨ ਤਾਂ ਉਨ੍ਹਾਂ ਦੇ ਚਿਹਰੇ ’ਤੇ ਕੋਈ ਉਦਾਸੀ ਨਹੀਂ। ਉਨ੍ਹਾਂ ਦੇ ਸਾਂਢੂ ਭਾਈ ਸਾਂਈ ਦਾਸ ਜੀ ਨੇ ਜਦੋਂ ਕਾਰਨ ਪੁੱਛਿਆ ਤਾਂ ਸਮਝਾਉਣ ਲਈ ਉਨ੍ਹਾਂ ਨੇ ਜ਼ਮੀਨ ਉੱਤੇ ਇਕ ਲਕੀਰ ਖਿੱਚਣ ਲਈ ਕਿਹਾ ਤੇ ਫਿਰ ਉਹੋ ਲਕੀਰ ਮਿਟਾਉਣ ਲਈ ਕਿਹਾ। ਫਿਰ ਉਨ੍ਹਾਂ ਨੂੰ ਸਮਝਾਇਆ ਕਿ ਜਿਵੇਂ ਤੁਹਾਨੂੰ ਲਕੀਰ ਖਿੱਚਣ ਵੇਲੇ ਤੇ ਮਿਟਾਉਣ ਵੇਲੇ ਕੋਈ ਖੁਸ਼ੀ ਜਾਂ ਗਮੀ ਨਹੀਂ ਹੋਈ ਤਾਂ ਇਸੇ ਤਰ੍ਹਾਂ ਹੀ ਬਾਬਾ ਅਟੱਲ ਰਾਇ ਜੀ ਵੀ ਪਰਮਾਤਮਾ ਦੇ ਹੁਕਮ ਵਿਚ ਇਕ ਲਕੀਰ ਦੀ ਨਿਆਈਂ ਹੀ ਆਏ ਸਨ ਤੇ ਲਕੀਰ ਮਿਟਣ ਦੀ ਨਿਆਈਂ ਚਲੇ ਗਏ ਫਿਰ ਉਦਾਸੀ ਕਿਸ ਗੱਲ ਦੀ?

ਭਾਈ ਭਿਖਾਰੀ ਦਾ ਜੀਵਨ ਵਾਚੀਏ ਤਾਂ ਪਤਾ ਲਗਦਾ ਹੈ ਕਿ ਦੁੱਖ ਤੇ ਸੁੱਖ ਵਿਚ ਇੱਕੋ ਜਿਹੀ ਅਵਸਥਾ ਬਣੀ ਹੋਈ ਹੈ। ਇਕ ਦਿਨ ਪੁੱਤਰ ਦਾ ਵਿਆਹ ਹੈ ਤੇ ਅਗਲੇ

ਦਿਨ ਪੁੱਤਰ ਚੜ੍ਹਾਈ ਕਰ ਜਾਂਦਾ ਹੈ। ਮਨ ਦੀ ਅਵਸਥਾ ਦੋਵੇਂ ਦਿਨ ਇੱਕੋ ਜਿਹੀ ਹੈ ਕਿਉਂਕਿ ਲਿਵ ਅਕਾਲ ਪੁਰਖ ਨਾਲ ਜੁੜੀ ਹੋਈ ਹੈ।

ਅਸਲ ਵਿਚ ਜੀਵਨ ਹੈ ਹੀ ਮਿਲਣਾ-ਵਿਛੜਨਾ। ਸੰਜੋਗ ਤੇ ਵਿਜੋਗ ਨਾਲ ਹੀ ਜੀਵਨ ਦੀ ਗਤੀ ਚਲਦੀ ਹੈ। ਮਿਲਾਪ ਜਿੱਥੇ ਖੁਸ਼ੀ ਦਾ ਪ੍ਰਤੀਕ ਹੈ, ਉੱਥੇ ਵਿਛੋੜਾ ਦਰਦ ਪੈਦਾ ਕਰਦਾ ਹੈ। ਦਰਦ ਦੀ ਕੋਈ ਪਰਿਭਾਸ਼ਾ ਨਹੀਂ ਹੁੰਦੀ। ਕਿਸੇ ਪਿਆਰੇ ਦੇ ਜਾਣ ਨਾਲ ਵਿਛੋੜਾ ਦਰਦ ਪੈਦਾ ਕਰਦਾ ਹੈ ਅਤੇ ਮਨ ਉਦਾਸੀ ਨਾਲ ਭਰ ਜਾਂਦਾ ਹੈ। ਉਸ ਨਾਲ ਬਿਤਾਏ ਹੋਏ ਪਲ਼ਾਂ ਦੀ ਯਾਦ ਕਿਸੇ ਅਨੋਖੇ ਦਰਦ ਦਾ ਅਹਿਸਾਸ ਕਰਾਉਂਦੀ ਹੈ ਪਰ ਇਹ ਉਦਾਸੀ, ਪੀੜਾ ਜਾਂ ਦਰਦ ਕਦੇ ਮਿਲਾਪ ਤਕ ਨਹੀਂ ਪਹੁੰਚਾ ਸਕਦਾ। ਬਸ ਫਿਰ ਉਸ ਅਕਾਲ ਪੁਰਖ ਦੀ ਰਜ਼ਾ ਵਿਚ ਰਹਿਣਾ ਹੀ ਜੀਵਨ ਦਾ ਤੱਤ ਹੈ। ਜਿਹੜੇ ਗੁਰਮੁਖ ਪਿਆਰੇ ਦੁੱਖ ਤੇ ਸੁੱਖ ਨੂੰ ਇਕ ਸਮਾਨ ਜਾਣ ਲੈਂਦੇ ਹਨ ਉਹ ਸੁਖਮਈ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ਦੀ ਅਵਸਥਾ ਨੂੰ ਬਿਆਨ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ :

*ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੪)*

ਚੌਥਾ ਦੁੱਖ ਹੈ— ਤਨ ਦਾ ਰੋਗ, ਜਿਸ ਦੀ ਦਵਾ ਵੈਦ ਦਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਜੀਵਣ ਜੀਊਣ ਵਾਲਾ ਵਿਅਕਤੀ ਸਰੀਰਿਕ ਰੋਗਾਂ ਤੋਂ ਬਹੁਤ ਹੱਦ ਤਕ ਬਚਿਆ ਰਹਿੰਦਾ ਹੈ। ਗੁਰਬਾਣੀ ਨੇ ਮਨੁੱਖ ਨੂੰ ਜੀਵਨ ਸ਼ੈਲੀ ਸਮਝਾਈ ਹੈ ਕਿ ਉਸ ਦਾ ਖਾਣਾ-ਪੀਣਾ, ਉੱਠਣਾ ਬਹਿਣਾ, ਪਹਿਨਣਾ, ਸੌਣਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਖੁਰਾਕ ਉਹ ਖਾਧੀ ਜਾਵੇ ਜੋ ਸਰੀਰ ਨੂੰ ਕਸ਼ਟ ਨਾ ਦੇਵੇ ਤੇ ਮਨ ਵਿਚ ਵਿਕਾਰ ਪੈਦਾ ਨਾ ਕਰੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ :

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਸਰੀਰਿਕ ਰੋਗਾਂ ਦਾ ਕਾਰਨ ਇਕ ਇਹ ਵੀ ਹੈ ਕਿ ਮਨੁੱਖ ਦਾ ਕਾਮ-ਵਾਸਨਾ ਤੇ ਕੰਟਰੋਲ ਨਾ ਹੋਣਾ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਚਨ ਹੈ :

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੦੩)*

ਕਾਮ ਅਤੇ ਕ੍ਰੋਧ ਸਰੀਰ ਨੂੰ ਗਾਲ ਕੇ ਰੱਖ ਦਿੰਦੇ ਹਨ। ਕ੍ਰੋਧ ਨਾਲ ਮਨੁੱਖ ਦਾ ਲਹੂ ਦਾ ਦਬਾਅ (Blood Pressure) ਵੱਧ ਜਾਂਦਾ ਹੈ ਅਤੇ ਉਹ ਰੋਗ ਗ੍ਰਸਤ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥*

*ਜਿਉ ਕੰਚਨ ਸੋਹਾਗਾ ਢਾਲੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੨)*

ਆਮ ਜੀਵਨ ਵਿਚ ਵਿਚਰਦਿਆਂ ਮਨੁੱਖ ਨੂੰ ਗੁੱਸਾ ਆਉਣਾ ਸੁਭਾਵਕ ਹੁੰਦਾ ਹੈ ਪਰ ਉਹ ਛਿਨ ਭਰ ਲਈ ਹੁੰਦਾ ਹੈ। ਪ੍ਰੰਤੂ ਜੇ ਗੁੱਸੇ ਨੂੰ ਮਨ ਵਿਚ ਹੀ ਰੱਖਿਆ ਜਾਵੇ ਤਾਂ ਉਹ ਦੁੱਖਾਂ ਦਾ ਕਾਰਨ ਬਣ ਜਾਂਦਾ ਹੈ। ਭਗਤ ਸ਼ੇਖ ਫਰੀਦ ਜੀ ਦਾ ਬਚਨ ਹੈ :

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*

ਲਬ ਅਤੇ ਲੋਭ ਦੀ ਬਿਰਤੀ ਵੀ ਮਨੁੱਖ ਨੂੰ ਰੋਗੀ ਬਣਾ ਦਿੰਦੀ ਹੈ ਅਤੇ ਉਹ ਆਪਣਾ ਸਾਰਾ ਜੀਵਨ ਇਨ੍ਹਾਂ ਦੇ ਪਿੱਛੇ ਲਗਾ ਕੇ ਨਾਸ਼ ਕਰ ਲੈਂਦਾ ਹੈ ਤੇ ਜੀਵਨ ਦੇ ਅਸਲ ਮਨੋਰਥ ਨੂੰ ਭੁੱਲ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ :

*ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥*
*ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੪)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਲਾਲਚ ਵਾਲੀ ਬਿਰਤੀ ਹੀ ਦੁੱਖਾਂ ਦਾ ਕਾਰਨ ਬਣਦੀ ਹੈ। ਮਨੁੱਖ ਜਿੰਨਾ ਚਿਰ ਗੁਰੂ ਦੀ ਸਿੱਖਿਆ ਨੂੰ ਮਨ ਅੰਦਰ ਨਹੀਂ ਵਸਾਉਂਦਾ ਇਹ ਵਾਸਨਾ ਖਤਮ ਨਹੀਂ ਹੁੰਦੀ:

*ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥*
*ਸਾਚੌ ਸਾਹਿਬ ਮਨਿ ਵਸੈ ਹਉਮੈ ਬਿਖੁ ਮਾਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੯)*

ਭਾਈ ਸਤਾ ਤੇ ਭਾਈ ਬਲਵੰਡ ਜੀ ਰਾਮਕਲੀ ਕੀ ਵਾਰ ਵਿਚ ਬਿਆਨ ਕਰਦੇ ਹਨ ਕਿ ਜਿਵੇਂ ਪਾਣੀ ਉੱਤੇ ਹਰਿਆਵਲ ਜੰਮ ਜਾਏ ਤੇ ਉਹ ਪਾਣੀ ਦੁਰਗੰਧ ਮਾਰਨ ਲੱਗ ਜਾਂਦਾ ਹੈ ਤੇ ਪੀਣ ਯੋਗ ਨਹੀਂ ਰਹਿੰਦਾ ਇਸੇ ਤਰ੍ਹਾਂ ਲਾਲਚ ਮਨੁੱਖ ਦੇ ਸਰੀਰ ਨੂੰ ਰੋਗੀ ਕਰ ਦਿੰਦਾ ਹੈ ਤੇ ਉਹ ਦੁੱਖਾਂ ਨਾਲ ਤੜਫਦਾ ਹੈ :

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਧਨ ਕਮਾਉਣ ਦੇ ਲਾਲਚ ਪਿੱਛੇ ਮਨੁੱਖ ਸਾਰੀ ਉਮਰ ਖੁਆਰ ਹੁੰਦਾ ਹੈ ਤੇ ਬਹੁਤ ਵਾਰ ਆਪਣੀ ਸਿਹਤ ਗੁਆ ਕੇ ਦੁਖੀ ਹੁੰਦਾ ਹੈ। ਅਖੀਰ ਫਿਰ ਕਮਾਇਆ ਹੋਇਆ ਧਨ ਆਪਣੇ ਸਰੀਰ ਨੂੰ ਅਰੋਗ ਕਰਨ ’ਤੇ ਖਰਚ ਕਰ ਦਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਅਨਮਤੀਆਂ ਵਾਲੇ ਤਿੰਨ ਤਰ੍ਹਾਂ ਦੇ ਰੋਗਾਂ ਦਾ ਵਰਣਨ ਵੀ ਆਉਂਦਾ ਹੈ ਜਿਨ੍ਹਾਂ ਨੂੰ ਤਿੰਨ ਤਾਪ ਕਰਕੇ ਲਿਖਿਆ ਗਿਆ ਹੈ। ਇਨ੍ਹਾਂ ਤਿੰਨਾਂ ਤਾਪਾਂ ਦੀ ਨਵਿਰਤੀ ਕਰਨ ਵਾਲਾ ਵੀ ਗੁਰੂ ਹੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥*
*ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੧੪)*

ਪਰਮਾਤਮਾ ਦਾ ਸਿਮਰਨ ਹਰ ਤਰ੍ਹਾਂ ਦੇ ਦੁੱਖ ਨੂੰ ਦੂਰ ਕਰਨ ਦੀ ਸਮਰੱਥਾ ਰੱਖਦਾ ਹੈ। ਪਰਮਾਤਮਾ ਨੂੰ ਵਿਸਾਰ ਕੇ ਰਸਾਂ-ਕਸਾਂ ਵਿਚ ਖੱਚਿਤ ਹੋਣ ਨਾਲ ਮਨੁੱਖ ਸਰੀਰਿਕ ਤੌਰ 'ਤੇ ਰੋਗੀ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ :

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੬)*

ਸੰਸਾਰ ਵਿਚ ਨਜ਼ਰ ਮਾਰੀਏ ਤਾਂ ਹਰ ਮਨੁੱਖ ਕਿਸੇ ਨਾ ਕਿਸੇ ਕਾਰਨ ਦੁਖੀ ਹੈ ਪਰ ਜਿਹੜਾ ਵਿਅਕਤੀ ਦੁਖੀ ਹੋਵੇ ਉਹ ਸਮਝਦਾ ਹੈ ਕਿ ਮੈਂ ਹੀ ਦੁਖੀ ਹਾਂ ਬਾਕੀ ਸਾਰੇ ਸੁਖੀ ਜੀਵਨ ਬਤੀਤ ਕਰ ਰਹੇ ਹਨ ਪਰ ਜੇ ਸਾਰੇ ਪਾਸੇ ਨਜ਼ਰ ਦੁੜਾਈ ਜਾਵੇ ਤਾਂ ਪਤਾ ਲੱਗੇਗਾ ਕਿ ਹਰ ਮਨੁੱਖ ਕਿਸੇ ਨਾ ਕਿਸੇ ਕਾਰਨ ਦੁਖੀ ਹੈ। ਭਗਤ ਸ਼ੇਖ ਫਰੀਦ ਜੀ ਫੁਰਮਾਨ ਕਰਦੇ ਹਨ :

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਉਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੨)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਨਾਨਕ ਦੁਖੀਆ ਸਭੁ ਸੰਸਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਕੋਈ ਸਰੀਰਿਕ ਰੋਗ ਕਰਕੇ ਤੇ ਕੋਈ ਆਤਮਿਕ ਜਾਂ ਮਾਨਸਿਕ ਰੋਗਾਂ ਕਰਕੇ ਦੁਖੀ ਹੈ। ਕੁਝ ਰੋਗਾਂ ਜਾਂ ਦੁੱਖਾਂ ਦਾ ਕਾਰਨ ਕੁਦਰਤੀ ਆਫਤਾਂ ਵੀ ਬਣ ਜਾਂਦੀਆਂ ਹਨ ਜਿਨ੍ਹਾਂ ਦਾ ਕਦੀ ਸਾਨੂੰ ਚਿਤ-ਚੇਤਾ ਵੀ ਨਹੀਂ ਹੁੰਦਾ। ਇਹ ਘਟਨਾਵਾਂ ਅਕਸਰ ਵਾਪਰ ਜਾਂਦੀਆਂ। ਪਰ ਮਨੁੱਖ ਦਾ ਇਨ੍ਹਾਂ ਉੱਤੇ ਕੋਈ ਵੱਸ ਨਹੀਂ ਚਲਦਾ। ਹੋਰ ਨਹੀਂ ਤਾਂ ਰਾਜਨੀਤਿਕ ਉਥਲ-ਪੁਥਲ ਜਿਸ ਦਾ ਮਨੁੱਖ ਨਾਲ ਕੋਈ ਦੂਰ ਦਾ ਵਾਸਤਾ ਵੀ ਨਹੀਂ ਹੁੰਦਾ ਉਹ ਵੀ ਉਸ ਦੀ ਮਾਰ ਹੇਠ ਆ ਕੇ ਦੁੱਖਾਂ ਭਰਿਆ ਜੀਵਨ ਬਤੀਤ ਕਰਨ ਲਈ ਮਜਬੂਰ ਹੁੰਦੇ ਹਨ ਜਿਵੇਂ ਕਿ ਸੰਨ ੧੯੪੭ ਈ. ਵਿਚ ਭਾਰਤ-ਪਾਕਿਸਤਾਨ ਦੀ ਵੰਡ ਅਤੇ ੧੯੮੪ ਈ. ਵਿਚ ਸਮੇਂ ਦੀ ਜ਼ਾਲਮ ਸਰਕਾਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਅਤੇ ਸਿੱਖ ਨਸਲਕੁਸ਼ੀ ਵਰਗੀਆਂ ਘਟਨਾਵਾਂ ਹਨ।

ਇਹ ਸਭ ਕੁਝ ਅਕਾਲ ਪੁਰਖ ਦੇ ਆਪਣੇ ਭਾਣੇ ਵਿਚ ਵਾਪਰਦਾ ਹੈ। ਮਨੁੱਖ ਉਸ ਤੋਂ ਬਿਨਾਂ ਕਿਸੇ ਹੋਰ ਅੱਗੇ ਪੁਕਾਰ ਵੀ ਨਹੀਂ ਕਰ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਬਾਬਰ ਦੇ ਹਮਲੇ ਸਮੇਂ ਲੋਕਾਂ ਨੇ ਜੋ ਦੁੱਖ ਝੱਲੇ ਉਸ ਬਾਰੇ ਬਿਆਨ ਕਰਦੇ ਹਨ :

*ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥*
*ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੮)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਜਦੋਂ ਸਿੱਖਾਂ ਨੇ ਪੁੱਛਿਆ ਕਿ— ਸਤਿਗੁਰੂ

ਜੀ! ਭਗਤਾਂ ਨੂੰ ਦੁੱਖ ਕਿਉਂ ਆਉਂਦੇ ਹਨ? ਤਾਂ ਗੁਰੂ ਸਾਹਿਬ ਨੇ ਸਮਝਾਇਆ ਕਿ— ਸੰਸਾਰ ਦੀ ਅਸਲੀਅਤ ਦੁਖਾਂ ਵਿਚ ਜਲਦੀ ਸਮਝ ਆ ਜਾਂਦੀ ਹੈ! ਅਸਲ ਵਿਚ ਪਰਮਾਤਮਾ ਦੁੱਖ ਅਤੇ ਸੁੱਖ ਦੋਹਾਂ ਵਿਚ ਆਪਣੇ ਭਗਤਾਂ ਦੀ ਪਰਖ ਕਰਦਾ ਹੈ। ਬਹੁਤ ਸੁੱਖ ਦੇ ਕੇ ਵੀ ਉਹ ਪਰਖ ਕਰਦਾ ਹੈ ਕਿ ਮੇਰਾ ਭਗਤ ਕਿਤੇ ਮਾਇਕ ਪਦਾਰਥਾਂ ਦੇ ਸੁੱਖਾਂ ਵਿਚ ਖਚਿਤ ਹੋ ਕੇ ਪਰਉਪਕਾਰੀ ਜੀਵਨ ਵੱਲੋਂ ਤਾਂ ਨਹੀਂ ਮੂੰਹ ਮੋੜ ਗਿਆ। ਇਸੇ ਤਰ੍ਹਾਂ ਦੁੱਖ ਦੇ ਕੇ ਵੀ ਪਰਖ ਕਰਦਾ ਹੈ ਕਿ ਭਗਤ ਦੇ ਮਨ ਵਿਚ ਇਹ ਤਾਂ ਨਹੀਂ ਆ ਗਿਆ ਜੇ ਭਗਤੀ ਕਰ ਕੇ ਵੀ ਦੁੱਖ ਹੀ ਮਿਲਣੇ ਤਾਂ ਕੀ ਲੋੜ ਹੈ ਨਾਮ ਜਪਣ ਦੀ। ਜਿਨ੍ਹਾਂ ਗੁਰਮੁਖਾਂ ਦੀ ਲਿਵ ਅਕਾਲ ਪੁਰਖ ਨਾਲ ਜੁੜੀ ਹੁੰਦੀ ਹੈ ਉਹ ਦੁੱਖ ਅਤੇ ਸੁੱਖ ਨੂੰ ਸਰੀਰ ਉੱਤੇ ਪਹਿਣਨ ਵਾਲੇ ਕੱਪੜਿਆਂ ਦੀ ਨਿਆਈਂ ਸਮਝਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ :

*ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥*
*ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੯)*

ਦੁੱਖ ਅਤੇ ਸੁੱਖ ਪਰਮਾਤਮਾ ਦੀ ਖੇਡ ਜਾਂ ਰਜ਼ਾ ਹੈ। ਜਿਹੜਾ ਉਸ ਦੇ ਹੁਕਮ ਨੂੰ ਸਮਝ ਲੈਂਦਾ ਹੈ ਉਹ ਦੁਖੀ ਨਹੀਂ ਹੁੰਦਾ ਤੇ ਜਿੰਨਾ ਚਿਰ ਉਹ ਇਹ ਗੱਲ ਨਹੀਂ ਸਮਝਦਾ ਦੁਖੀ ਰਹਿੰਦਾ ਹੈ। ਹੁਕਮ ਸਮਝਣ ਤੇ ਹੀ ਉਹ ਸੁਖੀ ਜੀਵਨ ਬਤੀਤ ਕਰਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਬਚਨ ਕਰਦੇ ਹਨ :

*ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥*
*ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੦੦)*

ਇਹ ਜ਼ਰੂਰੀ ਨਹੀਂ ਕਿ ਜਿਸ ਕੋਲ ਧਨ ਪਦਾਰਥ ਬੇਅੰਤ ਹਨ ਅਤੇ ਉੱਚ ਪਦਵੀ ਤੇ ਹੈ ਉਹ ਸੁਖੀ ਜੀਵਨ ਬਤੀਤ ਕਰਦਾ ਹੈ ਤੇ ਜਿਸ ਕੋਲ ਧਨ-ਦੌਲਤ ਸੀਮਤ ਹੈ ਉਹ ਦੁਖੀ ਹੈ। ਦੁੱਖ ਤੇ ਸੁੱਖ ਤਾਂ ਮਨ ਦੀ ਅਵਸਥਾ ਹੈ। ਇਕ ਬਾਦਸ਼ਾਹ ਜੋ ਸਾਰੇ ਦੇਸ਼ 'ਤੇ ਰਾਜ ਕਰਦਾ ਹੈ ਉਹ ਵੀ ਦੁਖੀ ਹੈ ਅਤੇ ਸੁਖਾਂ ਦਾ ਸਾਧਨ ਕੇਵਲ ਪਰਮਾਤਮਾ ਦੇ ਨਾਮ ਵਿਚ ਹੈ। ਸੁਖਮਨੀ ਸਾਹਿਬ ਵਿਚ ਗੁਰੂ ਪਾਤਸ਼ਾਹ ਫੁਰਮਾਉਂਦੇ ਹਨ :

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੪)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ :

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਜਿਨ੍ਹਾਂ ਗੁਰਮੁਖ ਪਿਆਰਿਆਂ ਦੀ ਲਿਵ ਅਕਾਲ ਪੁਰਖ ਨਾਲ ਜੁੜੀ ਹੋਈ ਹੈ ਉਹ ਦੁੱਖ ਤੇ ਸੁੱਖ ਵਿਚ ਸਹਿਜ ਅਵਸਥਾ ਵਿਚ ਹੀ ਵਿਚਰਦੇ ਹਨ ਤੇ ਪਰਮਾਤਮਾ ਦਾ ਲੜ

ਨਹੀਂ ਛੱਡਦੇ। ਉਨ੍ਹਾਂ ਦੀ ਅਵਸਥਾ ਤਾਂ ਇਹ ਹੁੰਦੀ ਹੈ :

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੭)*

ਸੁੱਖਾਂ ਦੀ ਪ੍ਰਾਪਤੀ ਬਹੁਤ ਧਨ ਕਮਾਉਣ ਵਿਚ ਨਹੀਂ, ਨਾ ਹੀ ਬਹੁਤੇ ਨਾਟਕ ਚੇਟਕ ਵਿਚ ਤੇ ਨਾ ਹੀ ਬਹੁਤੇ ਦੇਸ਼ਾਂ ਦਾ ਭ੍ਰਮਣ ਕਰਨ ਵਿਚ ਸੁੱਖ ਕੇਵਲ ਸਰਬ ਸੁੱਖਾਂ ਦੇ ਦਾਤੇ ਨਾਲ ਇਕਮਿਕਤਾ ਹਾਸਲ ਕਰਨ ਵਿਚ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਸੁਖੁ ਨਾਹੀ ਬਹੁਤੈ ਧਨਿ ਖਾਟੇ॥*
*ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*
*ਸੁਖੁ ਨਾਹੀ ਬਹੁ ਦੇਸ ਕਮਾਏ॥*
*ਸਰਬ ਸੁਖਾ ਹਰਿ ਹਰਿ ਗੁਣ ਗਾਏ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੪੭)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਵਾਚੀਏ ਤਾਂ ਪਤਾ ਲੱਗਦਾ ਹੈ ਕਿ ਉਹ ਵੀ ਸਮਾਂ ਹੈ ਜਦੋਂ ਸ੍ਰੀ ਅਨੰਦਪੁਰ ਸਾਹਿਬ ਤਖਤ ਲਾ ਕੇ ਦੀਵਾਨ ਸਜਾਉਂਦੇ ਹਰ ਵੇਲੇ ਸੰਗਤ ਦਰਸ਼ਨਾਂ ਲਈ ਆ ਰਹੀ ਹੈ ਤੇ ਉਹ ਵੀ ਸਮਾਂ ਜਦੋਂ ਮਾਛੀਵਾੜੇ ਦੇ ਜੰਗਲ ਵਿਚ, ਪੈਰਾਂ ਵਿਚ ਛਾਲੇ ਪਏ ਹੋਏ ਹਨ ਤੇ ਜੋੜਾ ਵੀ ਨਹੀਂ। ਦੋਹਾਂ ਹਾਲਤਾਂ ਵਿਚ ਮਨ ਦੀ ਅਵਸਥਾ ਇੱਕੋ ਜਿਹੀ ਹੈ। ਗੁਰੂ ਜੀ ਚੜ੍ਹਦੀ ਕਲਾ ਵਿਚ ਹਨ ਅਤੇ ਪਰਮਾਤਮਾ ਦਾ ਸ਼ੁਕਰ ਕਰਦੇ ਹਨ ਅਤੇ ਅਜਿਹੇ ਬਿਖੜੇ ਸਮੇ ਵਿਚ ਵੀ ਔਰੰਗਜ਼ੇਬ ਨੂੰ ਜਿੱਤ ਦੀ ਚਿੱਠੀ 'ਜ਼ਫਰਨਾਮਾ' ਲਿਖਦੇ ਹਨ, ਜਦੋਂ ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਅਤੇ ਅਨੇਕਾਂ ਪਿਆਰੇ ਸਿੱਖ ਸ਼ਹੀਦ ਹੋ ਚੁੱਕੇ ਹਨ। 'ਜ਼ਫ਼ਰਨਾਮਾ' ਦੇ ਸ਼ਬਦ ਹਨ:

*ਨਾ ਸਾਜ਼ੋ ਨਾ ਬਾਜ਼ੋ ਨਾ ਫੌਜੋ ਨ ਫਰਸ਼॥*
*ਖ਼ੁਦਾਵੰਦ ਬਖਸ਼ਿੰਦਹਿ ਐਸ਼ਿ ਅਰਸ਼॥੪॥*

ਹੁਮਾ ਪੰਛੀ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਹਨ ਕਿ ਜਿਸ ਦੇ ਸਿਰ ਉੱਪਰ ਹੁਮਾ ਪੰਛੀ (ਅਕਾਲ ਪੁਰਖ ਲਈ) ਦਾ ਸਾਇਆ ਹੋਵੇ ਉਸ ਦਾ ਚਲਾਕ ਕਾਂ (ਔਰੰਗਜ਼ੇਬ) ਕੀ ਵਿਗਾੜ ਸਕਦਾ ਹੈ? ਹਰ ਹਾਲਤ ਵਿਚ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹਨ:

*ਹੁਮਾਂ ਰਾ ਕਸੇ ਸਾਯਹ ਆਯਦ ਬਜ਼ੇਰ॥*
*ਬਰੋ ਦਸਤ ਦਾਰਦ ਨ ਜ਼ਾਗੇ ਦਲੇਰ॥੧੯॥*

ਸ਼ੁਕਰਾਨਾ ਦਾ ਅਰਥ ਹੀ ਸੁੱਖ ਨਾਲ ਹੈ। ਗੁਰਮਤਿ ਨੇ ਸੁੱਖ ਵੇਲੇ ਤੇ ਦੁੱਖ ਵੇਲੇ ਸ਼ੁਕਰਾਨਾ ਕਰਨ ਲਈ ਕਿਹਾ ਹੈ। ਭਾਈ ਗੁਰਦਾਸ ਜੀ ਵਾਰ ੧੮ ਦੀ ੨੧ਵੀਂ ਪਉੜੀ ਵਿਚ ਲਿਖਦੇ ਹਨ :

*ਕਾਰਣ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ॥*
*ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ॥*

ਭਗਤ ਨਾਮਦੇਵ ਜੀ ਫੁਰਮਾਉਂਦੇ ਹਨ :

*ਕਬਹੂ ਖੀਰਿ ਖਾਡ ਘੀਉ ਨ ਭਾਵੈ॥*
*ਕਬਹੂ ਘਰ ਘਰ ਟੂਕ ਮਗਾਵੈ॥*
*ਕਬਹੂ ਕੂਰਨੁ ਚਨੇ ਬਿਨਾਵੈ॥*
*ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ॥*
*ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੪)*

ਸੋ ਦੁੱਖ ਅਤੇ ਸੁੱਖ ਜ਼ਿੰਦਗੀ ਦਾ ਅਨਿੱਖੜ੍ਹਵਾਂ ਅੰਗ ਹਨ। ਜਿਹੜਾ ਕਰਮ ਮਨੁੱਖ ਦੇ ਅਨੁਕੂਲ ਹੁੰਦਾ ਹੈ ਉਸ ਨੂੰ ਉਹ ਸੁੱਖ ਕਹਿੰਦਾ ਹੈ ਅਤੇ ਜਿਹੜਾ ਕਰਮ ਪ੍ਰਤੀਕੂਲ ਹੋਵੇ ਉਹ ਦੁਖਦਾਇਕ ਹੁੰਦਾ ਹੈ। ਇਕ ਪਦਾਰਥ ਕਿਸੇ ਵਾਸਤੇ ਦੁੱਖਾਂ ਦਾ ਕਾਰਨ ਹੈ ਤੇ ਕਿਸੇ ਹੋਰ ਲਈ ਉਹ ਸੁੱਖ ਹੈ। ਜੋ ਕੁਝ ਕਿਸੇ ਕੋਲ ਹੈ ਉਹ ਮੇਰੇ ਕੋਲ ਕਿਉਂ ਨਹੀਂ, ਦੁੱਖਾਂ ਦਾ ਕਾਰਨ ਬਣ ਜਾਂਦਾ ਹੈ। ਜਿਹੜੇ ਵਿਚਾਰ ਮੇਰੇ ਅਨੁਕੂਲ ਨਹੀਂ ਉਹ ਦੁੱਖ ਦਿੰਦੇ ਹਨ। ਅਕਾਲ ਪੁਰਖ ਨਾਲ ਇਕਮਿਕ ਹੋਈ ਆਤਮਾ ਲਈ ਸੁੱਖ ਹੀ ਸੁੱਖ ਹੈ। ਜਿਸ ਦੇ ਮਨ ਦੀ ਅਵਸਥਾ ਉੱਚੀ ਹੋਵੇ ਉਸ ਲਈ ਦੁੱਖ ਤੇ ਸੁੱਖ ਇਕ ਸਮਾਨ ਹਨ। ਲੋਭ, ਮੋਹ, ਹੰਕਾਰ ਵੀ ਦੁੱਖਾਂ ਦਾ ਕਾਰਨ ਉਸ ਵਕਤ ਬਣਦੇ ਹਨ ਜਦੋਂ ਇਹ ਸਾਡੀ ਅੰਦਰ ਆਤਮਾ ਤਕ ਪ੍ਰਭਾਵ ਪਾ ਦਿੰਦੇ ਹਨ। ਜਿਨ੍ਹਾਂ ਨੂੰ ਦੁੱਖ ਤੇ ਸੁੱਖ ਅੰਦਰ ਆਤਮਾ ਨਹੀਂ ਛੂੰਹਦੇ ਉਹ ਰੱਬ ਦਾ ਰੂਪ ਹੀ ਹੁੰਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਉਂਦੇ ਹਨ :

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਅਕਾਲ ਪੁਰਖ ਦੇ ਹੁਕਮ ਵਿਚ ਹੀ ਦੁੱਖ ਤੇ ਸੁੱਖ ਆਉਂਦੇ ਹਨ। ਜਪੁ ਜੀ ਸਾਹਿਬ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

*ਹੁਕਮਿ ਲਿਖਿ ਦੁਖ ਸੁਖ ਪਾਈਅਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧)*

ਬੱਚਾ ਜਦੋਂ ਕਸ਼ਟ ਵਿਚ ਹੋਵੇ ਤਾਂ ਮਾਂ ਨੂੰ ਗਲਵੱਕੜੀ ਪਾਉਂਦਾ ਹੈ। ਇਸ ਤਰ੍ਹਾਂ ਮਨੁੱਖ ਵੀ ਦੁਖੀ ਅਵਸਥਾ ਵਿਚ ਹੋਵੇ ਤਾਂ ਰੱਬ ਨੂੰ ਚੇਤੇ ਕਰੇ ਉਹ ਹੀ ਡੋਲਦੇ ਮਨ ਨੂੰ ਢਾਰਸ ਦੇਣ ਵਾਲਾ ਹੈ। ਗੁਰੂ ਜੀ ਦਾ ਬਚਨ ਹੈ :

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੬)*

ਸੁੱਖ ਇਸ ਵਿਚ ਨਹੀਂ ਕਿ ਤੁਸੀਂ ਕੀ ਹੋ? ਕਿਸ ਅਹੁਦੇ 'ਤੇ ਹੋ ਜਾਂ ਕਿੰਨੀ ਜਾਇਦਾਦ ਦੇ ਮਾਲਕ ਹੋ, ਸਗੋਂ ਸੁੱਖ ਜਾਂ ਦੁੱਖ ਇਸ ਵਿਚ ਹੈ ਕਿ ਤੁਹਾਡਾ ਇਸ ਪ੍ਰਤੀ ਦ੍ਰਿਸ਼ਟੀਕੋਣ ਕੀ ਹੈ! ਜੇ ਤੁਹਾਡਾ ਦ੍ਰਿਸ਼ਟੀਕੋਣ ਗੁਰੂ ਹੁਕਮਾਂ ਅਨੁਸਾਰ ਹੈ ਤਾਂ ਤੁਹਾਡਾ ਜੀਵਨ ਸੁਖੀ ਹੈ ਅਤੇ ਸੰਸਾਰ ਵਿਚ ਆਉਣਾ ਸਫ਼ਲ ਹੈ। ■

# ਵੰਡ ਛਕੋ ਦਾ ਸਿਧਾਂਤ : ਚੜ੍ਹਦੀ ਕਲਾ ਦੇ ਪਰਿਪੇਖ ਵਿਚ

*-ਸ. ਜਤਿੰਦਰ ਪਾਲ ਸਿੰਘ**

ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ' ਦੇ ਬੁਨਿਆਦੀ ਸਿਧਾਂਤਾਂ ਦੀ ਨੀਂਹ ਰਖੀ। ਇਹ ਤਿੰਨੇ ਸਿਧਾਂਤ ਸਮਾਜਿਕ (ਕਿਰਤ ਕਰੋ), ਧਾਰਮਿਕ (ਨਾਮ ਜਪੋ) ਅਤੇ ਆਰਥਿਕ (ਵੰਡ ਛਕੋ) ਸਾਂਝੀਵਾਲਤਾ ਦੇ ਸੰਕਲਪ ਹਨ। ਸਿੱਖੀ ਸਰਬੱਤ ਦਾ ਭਲਾ ਮੰਗਦੀ, ਇਨ੍ਹਾਂ ਸਿਧਾਂਤਾਂ ਦੀ ਰੋਸ਼ਨੀ ਵਿਚ ਅਜਿਹੀ ਇਨਕਲਾਬੀ ਜੀਵਨ-ਜਾਚ ਹੈ, ਜੋ ਸਾਨੂੰ ਪਰਮ ਮਨੁੱਖ ਬਣਾ ਕੇ ਸਮੁੱਚੇ ਵਿਸ਼ਵ ਵਿਚ ਹਲੀਮੀ ਰਾਜ ਦੀ ਸਥਾਪਤੀ ਵੱਲ ਲੈ ਜਾਂਦੀ ਹੈ। ਇਸ ਲੇਖ ਦਾ ਮਨੋਰਥ ਉਪਰੋਕਤ ਤਿੰਨੇ ਸਿਧਾਂਤਾਂ ਵਿੱਚੋਂ ਕੇਵਲ 'ਵੰਡ ਛਕਣ' ਨੂੰ ਚੜ੍ਹਦੀ ਕਲਾ ਦੇ ਪਰਿਪੇਖ ਵਿਚ ਵਿਚਾਰਨਾ ਹੈ। ਇਸ ਸੰਬੰਧੀ ਇਸ ਲੇਖ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ, ਪਹਿਲੇ ਵਿਚ ਇਹ ਸਿਧਾਂਤ ਸੱਚੀ-ਸੁੱਚੀ 'ਕਿਰਤ' ਕਮਾਈ ਨਾਲ ਸੰਬੰਧਿਤ ਹੈ ਅਤੇ ਦੂਜੇ ਵਿਚ 'ਨਾਮ' ਰੂਪੀ ਕਮਾਈ ਦੇ ਵੰਡ ਛਕਣ ਨਾਲ ਵਿਚਾਰਿਆ ਗਿਆ ਹੈ।

**ਵਿਸ਼ਾ ਪ੍ਰਵੇਸ਼**

'ਚੜ੍ਹਦੀ ਕਲਾ' ਸਿੱਖ-ਆਚਰਨ ਦੀ ਵਿਸ਼ੇਸ਼ ਖੂਬੀ ਹੈ। ਹਰੇਕ ਸਿੱਖ ਰੋਜ਼ਾਨਾ ਅਰਦਾਸ ਵਿਚ ਗੁਰੂ ਅੱਗੇ ਹਮੇਸ਼ਾਂ 'ਚੜ੍ਹਦੀ ਕਲਾ' ਦੀ ਕਾਮਨਾ ਕਰਦਾ ਹੈ। 'ਚੜ੍ਹਦੀ ਕਲਾ' ਤੋਂ ਮਾਨਸਿਕ ਸ਼ਕਤੀ ਦੀ ਉੱਨਤੀ ਦਾ ਬੋਧ ਹੋਣ ਦੇ ਨਾਲ, ਇਹ ਭਾਵਨਾ ਮਨੁੱਖੀ ਮਨ ਨੂੰ ਸੁਖ-ਦੁਖ, ਖੁਸ਼ੀ-ਗਮੀ ਆਦਿ ਹਰ ਸਥਿਤੀ ਵਿਚ ਸਦਾ ਨਿਰਲੇਪ ਅਵਸਥਾ ਪ੍ਰਦਾਨ ਕਰਦੀ ਹੈ। ਸਿੱਖ ਸੰਪੂਰਨ ਅਰਥਾਂ ਵਿਚ *ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥* ਵਾਲੀ ਅਵਸਥਾ ਦਾ ਧਾਰਨੀ ਬਣ ਜਾਂਦਾ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ ਆਸ਼ਾਵਾਦ ਉੱਤੇ ਆਧਾਰਿਤ 'ਚੜ੍ਹਦੀ ਕਲਾ' ਇਕ ਅਜਿਹੀ ਅਵਸਥਾ ਦਾ ਬੋਧਕ ਹੈ, ਜੋ ਸਥਿਰ, ਦ੍ਰਿੜ੍ਹਤਾ ਭਰਪੂਰ, ਭੈ-ਰਹਿਤ, ਚਿੰਤਾ-ਮੁਕਤ ਅਤੇ ਹਰ ਪ੍ਰਕਾਰ ਦੀ ਸਥਿਤੀ ਦਾ ਸਾਹਮਣਾ ਕਰਨ ਲਈ ਸਮਰੱਥ ਹੋਵੇ।[੧] ਇਸ ਪ੍ਰਕਾਰ ਇਕ ਗੁਰਸਿੱਖ, ਸਿੱਖੀ ਦੇ ਮੂਲ ਸਿਧਾਂਤਾਂ—ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ ਉੱਤੇ ਪਹਿਰਾ ਦਿੰਦੇ ਹੋਏ, ਮਾਨਵ-ਕਲਿਆਣ ਲਈ ਹਮੇਸ਼ਾਂ ਪ੍ਰਤੀਬੱਧ ਰਹਿੰਦਾ ਹੈ, ਜੋ ਉਸ ਨੂੰ 'ਚੜ੍ਹਦੀ ਕਲਾ' ਵਿਚ ਰਹਿਣ ਲਈ ਸਹਾਈ ਸਿੱਧ ਹੁੰਦੇ ਹਨ।

ਜਗਤ-ਗੁਰੂ ਦੇ ਤੀਜੇ ਮੂਲ ਸਿਧਾਂਤ 'ਵੰਡ ਛਕਣ' ਤੋਂ ਭਾਵ ਸਾਡੇ ਕੋਲ ਜੋ ਕੁਝ ਵੀ ਹੈ, ਉਸ ਨੂੰ ਹੋਰਨਾਂ ਨਾਲ ਸਾਂਝਾ ਕਰਨਾ। ਇਸ ਵਿਚ 'ਕਿਰਤ' ਅਤੇ 'ਨਾਮ'

**ਲੈਕਚਰਾਰ (ਪੰਜਾਬੀ), ਮੈਰੀਟੋਰੀਅਸ ਸਕੂਲ, ਜਲੰਧਰ, +੯੧੯੯੧੫੧੪੮੫੫੫, jatinderpal407@gmail.com*

ਰੂਪੀ ਕਮਾਈ ਤੋਂ ਇਲਾਵਾ ਉਹ ਹਰ ਚੀਜ਼ ਸ਼ਾਮਲ ਹੈ, ਜਿਸ ਨੂੰ ਅਸੀਂ ਕਿਸੇ ਲੋੜਵੰਦ ਨੂੰ ਦੇਣ ਦੇ ਯੋਗ ਹੁੰਦੇ ਹਾਂ। ਪੁਰਾਤਨ ਸਮੇਂ ਨਿਹੰਗ ਸਿੰਘਾਂ ਵਿਚ ਇਕ ਵਾਕ ਆਮ ਪ੍ਰਚਲਿਤ ਸੀ, ਜੋ ਉਨ੍ਹਾਂ ਨੂੰ ਹਮੇਸ਼ਾਂ ਚੜ੍ਹਦੀ ਕਲਾ ਵਿਚ ਰੱਖਦਾ ਸੀ: "ਬਹੁਤਾ ਜੁੜੇ ਨਾ, ਖਾਣੋ ਥੁੜੇ ਨਾ, ਖਾਲੀ ਕੋਈ ਮੁੜੇ ਨਾ।" ਡਾ. ਰਤਨ ਸਿੰਘ ਜੱਗੀ ਅਨੁਸਾਰ ਕਿਰਤ ਕਮਾਈ ਅਤੇ ਨਾਮ ਸਾਧਨਾ ਇਕ-ਦੂਜੇ ਦੀਆਂ ਪੂਰਕ ਹਨ ਅਤੇ ਇਹ ਆਪਸ ਵਿਚ ਪਰਸਪਰ ਸੰਬੰਧਿਤ ਹਨ। ਧਨ, ਸੰਪਤੀ ਆਦਿ ਦਾ ਇਕੱਠ ਨਹੀਂ ਕਰਨਾ ਚਾਹੀਦਾ, ਸਗੋਂ ਆਪਣੀ ਲੋੜ ਤੋਂ ਵੱਧ ਸਮਗਰੀ ਲੋੜਵੰਦਾਂ ਵਿਚ ਵੰਡ ਦੇਣੀ ਵਾਜਬ ਹੈ।[੨]

ਮਨੁੱਖ ਦੁਆਰਾ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸਰਾ ਲੈ ਕੇ, ਉਸ ਅਨੁਸਾਰੀ ਜੀਵਨ ਇਖ਼ਤਿਆਰ ਕਰਨ ਦੀ ਅਮਲੀ ਕਾਰਵਾਈ ਕੀਤੀ ਜਾਂਦੀ ਹੈ ਤਾਂ ਜੀਵਨ ਵਿਚ 'ਵੰਡ ਛਕਣ' ਵਾਲਾ ਰੱਬੀ ਉਤਸ਼ਾਹ ਆਪ ਮੁਹਾਰੇ ਫੁਟ ਪੈਂਦਾ ਹੈ। ਉਸ ਸਮੇਂ 'ਵੰਡ ਛਕੋ' ਦੇ ਵੀ ਸਾਡੇ ਕੋਲ ਦਾਨ-ਪੁੰਨ ਵਾਲੇ ਕਰਮ-ਕਾਂਡੀ, ਪੁਰਾਤਨ, ਕੱਚੇ ਜਾਂ ਗੁਰਮਤਿ ਵਿਰੋਧੀ ਬਣਾਵਟੀ ਅਰਥ ਨਹੀਂ ਹੋਣਗੇ। ਨਹੀਂ ਤਾਂ ਅਸੀਂ ਵੀ, 'ਵੰਡ ਛਕੋ' ਦੇ ਉਹੀ ਪੁਰਾਤਨ ਬ੍ਰਾਹਮਣੀ ਅਤੇ ਮਨ-ਮਰਜ਼ੀ ਦੇ ਅਰਥਾਂ ਵਿਚ ਗੁਆਚ ਜਾਵਾਂਗੇ, ਜਿਸ ਚਿਕੜ ਵਿੱਚੋਂ ਦਸ ਗੁਰੂ ਸਾਹਿਬਾਨ ਦੁਆਰਾ ਅਨੇਕ ਘਾਲਣਾ ਘਾਲ ਕੇ ਕੱਢਿਆ ਗਿਆ ਸੀ। ਇਸ ਤਰ੍ਹਾਂ 'ਵੰਡ ਛਕੋ' ਦੇ ਗੁਰਬਾਣੀ ਅਰਥ ਬੋਧ ਨਾਲ ਤਿਆਰ ਹੋਇਆ ਜੀਵਨ ਹੀ ਸਾਨੂੰ ਸਹੀ ਸੇਧ ਦੇ ਸਕੇਗਾ।

ਜਗਤ-ਗੁਰੂ ਦਾ ਸਿਧਾਂਤ ਉਨ੍ਹਾਂ ਦੇ ਸਮਕਾਲ ਵਿਚ ਹੋਏ ਉਪਦੇਸ਼ਕਾਂ ਅਤੇ ਪ੍ਰਚਾਰਕਾਂ ਲਈ ਸਭ ਤੋਂ ਪ੍ਰਮੁੱਖ ਰਿਹਾ। ਅਜਿਹੇ ਸਾਧਾਂ, ਸੰਤਾਂ, ਜੋਗੀਆਂ, ਨਾਥਾਂ, ਮਹੰਤਾਂ ਆਦਿ ਦੇ ਹਵਾਲੇ ਗੁਰਬਾਣੀ ਵਿੱਚੋਂ ਲੱਭੇ ਜਾ ਸਕਦੇ ਹਨ, ਜਿੱਥੇ ਗੁਰੂ ਨਾਨਕ ਦੇਵ ਜੀ ਸਾਧਾਂ-ਸੰਤਾਂ ਨਾਲ ਵਿਚਾਰ-ਵਟਾਂਦਰਾ ਕਰਦੇ ਅਤੇ ਉਨ੍ਹਾਂ ਦੁਆਰਾ ਕੀਤੇ ਜਾਂਦੇ ਕਰਮ-ਕਾਂਡਾਂ ਤੋਂ ਵਰਜ ਕੇ ਉਨ੍ਹਾਂ ਨੂੰ ਸਿੱਧੇ ਰਸਤੇ ਉੱਤੇ ਲਗਾ ਦਿੰਦੇ ਹਨ। ਜੇਕਰ ਧਿਆਨ ਨਾਲ ਦੇਖਿਆ ਜਾਵੇ ਤਾਂ 'ਵੰਡ ਛਕਣ' ਦਾ ਸਿਧਾਂਤ ਆਪਣੇ ਪਹਿਲੇ ਦੋ ਸਿਧਾਂਤਾਂ 'ਕਿਰਤ' ਅਤੇ 'ਨਾਮ' ਨਾਲ ਹੀ ਜਾ ਜੁੜਦਾ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਦੇਸ਼ ਸਭ ਤੋਂ ਪਹਿਲਾਂ ਭੁੱਖੇ ਸਾਧੂਆਂ ਨੂੰ ਕੇਵਲ ਲੰਗਰ ਛਕਾਉਣਾ ਹੀ ਨਹੀਂ ਸੀ, ਬਲਕਿ ਉਨ੍ਹਾਂ ਨੂੰ ਕਿਰਤ ਕਰਨ ਅਤੇ ਨਾਮ ਜਪਣ ਦਾ ਉਪਦੇਸ਼ ਦੇਣਾ ਵੀ ਸੀ। ਅਜੋਕੀ ਸਥਿਤੀ ਵਿਚ 'ਵੰਡ ਛਕਣ' ਦੇ ਸਿਧਾਂਤ ਨੂੰ ਬੜੇ ਹੀ ਸੰਕੁਚਿਤ ਅਰਥਾਂ ਵਿਚ ਲਿਆ ਜਾ ਰਿਹਾ ਹੈ। 'ਵੰਡ ਛਕਣ' ਦੇ ਸਿਧਾਂਤ ਨੂੰ ਅਮਲ ਵਿਚ ਲਿਆਉਣ ਤੋਂ ਬਿਨਾਂ ਸਮਾਜਿਕ ਅਤੇ ਧਾਰਮਿਕ ਖੁਸ਼ਹਾਲੀ ਅਸੰਭਵ ਹੈ। ਇਸ ਲਈ ਸਮਾਜਿਕ ਸਰੋਕਾਰਾਂ ਦੇ ਮੱਦੇਨਜ਼ਰ ਸਮਾਜ ਵਿਚ ਗੁਰੂ ਸਾਹਿਬ ਦੇ ਪ੍ਰਮੁੱਖ ਸਿਧਾਂਤਾਂ (ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ) ਨੂੰ ਇਕ ਲੋਕ ਲਹਿਰ ਵਜੋਂ ਉਭਾਰਨਾ ਚਾਹੀਦਾ ਹੈ, ਤਾਂ ਜੋ ਸੱਭਿਅਕ ਸਮਾਜ ਦੀ ਸਿਰਜਣਾ ਹੋ ਸਕੇ[੩] ਅਤੇ ਹਰ ਸਿੱਖ, ਇਸ ਲਹਿਰ ਵਿਚ ਆਪਣਾ ਵਡਮੁੱਲਾ ਯੋਗਦਾਨ ਪਾ ਸਕੇ। ਅੱਗੇ ਅਸੀਂ 'ਵੰਡ ਛਕਣ' ਨੂੰ ਮੁੱਢਲੇ ਦੋ ਸਿਧਾਂਤਾਂ

'ਕਿਰਤ' ਅਤੇ 'ਨਾਮ' ਰਾਹੀਂ ਗੁਰਬਾਣੀ ਅਰਥਾਂ ਵਿਚ ਸਮਝਣ ਦੀ ਕੋਸ਼ਿਸ਼ ਕਰਾਂਗੇ।

**ਕਿਰਤ**

'ਮਹਾਨ ਕੋਸ਼' ਅਨੁਸਾਰ 'ਕਿਰਤ/ਕਿਰਤਿ' ਦੇ ਅਰਥ ਕਰਮ, ਕੰਮ, ਮਿਹਨਤ, ਘਾਲ ਆਦਿ ਕੀਤੇ ਗਏ ਹਨ।[੪] ਉਹ ਸਾਰੇ ਕੰਮ ਅਤੇ ਜ਼ਿਮੇਵਾਰੀਆਂ 'ਕਿਰਤ' ਹਨ, ਜੋ ਦਸਾਂ ਨਹੁੰਆਂ ਦੀ ਮਿਹਨਤ ਅਤੇ ਘਾਲ ਕਮਾਈ ਦੁਆਰਾ ਆਪ ਕੀਤੇ ਜਾਂਦੇ ਹਨ।[੫] ਸੱਚੀ 'ਕਿਰਤ' ਜ਼ਰੂਰ ਰੱਬ ਦੀ ਪੂਜਾ ਹੈ, ਕਿਉਂਕਿ ਸਾਧ ਅਤੇ ਕਿਰਤੀ ਦੇ ਲੱਛਣ ਮਿਲਦੇ ਹਨ।[੬] 'ਕਰਤਾਰੀ ਬਿਰਤੀ' 'ਕਿਰਤ' ਦੀ ਬਿਰਤੀ ਹੈ, ਵਿਹਲੜ ਦੀ ਨਹੀਂ। ਗੁਰੂ ਬਾਬੇ ਦੇ ਧਰਮ ਵਿਚ ਉਪਾਸਨਾ ਦਾ ਸਰੂਪ 'ਕਿਰਤ' ਕਰਨੀ ਹੈ, ਜੋ ਸਦਾ ਉਸਾਰੂ ਹੋਵੇ। 'ਕਿਰਤ' ਬਾਬੇ ਦੇ ਸੰਦੇਸ਼ ਦੀ ਬੁਨਿਆਦ ਹੈ।[੭] ਕਿਰਤ ਮਨੁੱਖ ਵੱਲੋਂ ਕੀਤੀ ਹੋਈ ਉਹ ਮਿਹਨਤ ਜਾਂ ਘਾਲ ਹੈ, ਜਿਸ ਰਾਹੀਂ ਉਹ ਸਵੈ-ਨਿਰਭਰ ਰਹਿਣ ਲਈ ਨੇਕ ਸਾਧਨਾ ਦੁਆਰਾ ਉਪਜੀਵਕਾ ਕਮਾਉਂਦਾ ਹੈ ਅਤੇ ਇਉਂ ਕਰਦਿਆਂ ਆਪਣੇ ਵਿਅਕਤੀਤਵ ਅਤੇ ਸਮੁੱਚੇ ਸਮਾਜ ਦੀ ਉੱਚਿਤ ਉਸਾਰੀ ਕਰ ਕੇ ਵਿਖਾਉਂਦਾ ਹੈ।[੮] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਕਾਲੀ ਹਿੰਦੂ ਧਾਰਮਿਕ ਆਗੂਆਂ ਦੀਆਂ ਮੰਗ ਖਾਣ ਵਾਲੀਆਂ ਪਰੰਪਰਕ ਲੀਹਾਂ ਨੂੰ ਤੋੜਦਿਆਂ ਕਿਰਤ ਦੇ ਮਹੱਤਵ ਨੂੰ ਅਪਣਾਉਣ ਵਾਲਾ ਨਵਾਂ ਜੀਵਨ ਸਿਧਾਂਤ ਪੇਸ਼ ਕੀਤਾ।[੯] ਇਸ ਪ੍ਰਕਾਰ ਧਰਮ ਦੀ ਨੇਕ 'ਕਿਰਤ' ਸਿੱਖ ਨੂੰ ਕਰਤੇ ਨਾਲ ਜੁੜਨ ਦਾ ਜ਼ਰੀਆ ਹੋਣ ਦੇ ਨਾਲ-ਨਾਲ ਉਸ ਅੰਦਰ ਸਦਾ ਵਿਗਾਸ (ਚੜ੍ਹਦੀ ਕਲਾ) ਦੀ ਸਥਿਤੀ ਪੈਦਾ ਕਰਦੀ ਹੈ। ਸੋ ਗੁਰੂ ਦੇ ਸਿੱਖ ਤੋਂ ਇਹ ਉਮੀਦ ਕੀਤੀ ਜਾਂਦੀ ਹੈ ਕਿ ਉਹ ਆਪਣੀ ਕਿਰਤ ਕਮਾਈ ਦਾ ਦਸਵਾਂ ਹਿੱਸਾ ਲੋੜਵੰਦਾਂ ਜਾਂ ਕਿਸੇ ਜ਼ਰੂਰੀ ਕਾਰਜ ਲਈ ਜ਼ਰੂਰ ਦੇਵੇ। ਇਤਿਹਾਸ ਵਿਚ ਵੰਡ ਛਕਣ ਦੀ ਅਜਿਹੀ ਭਾਵਨਾ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੀ ਦੇਖਣ ਨੂੰ ਮਿਲੀ ਹੈ, ਜਿਵੇਂ :

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

ਉਕਤ ਪੰਕਤੀ ਵਿਚ 'ਘਾਲਿ' ਤੋਂ ਭਾਵ ਮਿਹਨਤ-ਮੁਸ਼ੱਕਤ ਨਾਲ ਕੀਤੀ ਦਸਾ-ਨਹੁੰਆਂ ਦੀ ਕਿਰਤ-ਕਮਾਈ ਤੋਂ ਹੈ ਅਤੇ 'ਖਾਇ' ਤੋਂ ਭਾਵ ਕੇਵਲ 'ਖਾਣ' ਤੋਂ ਨਾ ਹੋ ਕੇ, ਮਨੁੱਖ ਦੀਆਂ ਸਮਾਜਿਕ, ਪਰਵਾਰਿਕ ਅਤੇ ਆਰਥਿਕ ਲੋੜਾਂ ਦੀ ਪੂਰਤੀ ਨੂੰ ਸੰਬੋਧਨ ਹੈ। 'ਖਾਇ' ਦੀ ਗੁਰਮਤਿ ਰਮਜ਼ ਸਹਿਜੇ ਹੀ ਹਿੰਦੂ ਅਤੇ ਬ੍ਰਾਹਮਣੀ ਕਰਮ ਕਾਂਡ ਵਰਤ/ਅੰਨ-ਤਿਆਗ ਆਦਿ ਦਾ ਖੰਡਨ ਕਰਦੀ ਹੈ। ਇਵੇਂ ਹੀ 'ਦੇਇ' ਤੋਂ ਗੁਰੂ ਜੀ ਦਾ ਭਾਵ ਬ੍ਰਾਹਮਣੀ ਦਾਨ-ਪੁੰਨ ਤੋਂ ਨਾ ਹੋ ਕੇ ਗੁਰਮਤਿ ਧਾਰਨਾ ਅਨੁਸਾਰ ਭਾਈਚਾਰੇ ਨਾਲ ਆਪਸ ਵਿਚ 'ਵੰਡ ਛਕਣ' ਤੋਂ ਹੈ। ਇਸ ਅਨੁਸਾਰੀ ਅਮਲੀ ਪਹੁੰਚ ਇਖ਼ਤਿਆਰ ਕਰਦੇ ਹੋਏ ਲੋੜਵੰਦਾਂ ਨੂੰ ਆਸਰਾ ਦੇਣਾ ਅਤੇ ਮਦਦ ਕਰਨੀ ਹੈ, ਤਾਂ ਕਿ ਉਹ ਵੀ 'ਘਾਲਿ ਖਾਇ' ਦੀ ਮੰਜਿਲ ਤਕ ਅੱਪੜ ਸਕਣ, ਨਾ ਕਿ ਜੀਵਨ ਭਰ ਦੂਜੇ

ਦੇ ਆਸਰੇ ਦੀ ਹੀ ਤਾਕ ਤੱਕੀ ਰੱਖਣ। ਜਿਸ ਗੁਰਸਿੱਖ ਨੇ ਕਿਰਤ ਅਤੇ ਵੰਡ ਛਕਣ ਵਾਲੇ ਅਜਿਹੇ ਗਾਡੀ ਰਾਹ ਨੂੰ ਲੱਭ ਲਿਆ ਹੈ, ਉਹ ਆਪਣੇ ਸਮੁੱਚੇ ਜੀਵਨ ਵਿਚ 'ਚੜ੍ਹਦੀ ਕਲਾ' ਵਾਲੀ ਆਤਮਿਕ ਅਵਸਥਾ ਦਾ ਅਨੰਦ ਮਾਣਦਾ ਹੈ।

ਗੁਰੂ ਸਾਹਿਬ ਦੁਆਰਾ ਦਿੱਤੇ ਸਿਧਾਂਤ ਨੂੰ ਉਨ੍ਹਾਂ ਪਹਿਲਾਂ ਆਪਣੇ ਉੱਪਰ ਲਾਗੂ ਕੀਤਾ ਅਤੇ ਕਰਤਾਰਪੁਰ ਸਾਹਿਬ ਵਿਖੇ ਲੱਗਭਗ ੧੮ ਸਾਲ ਖੇਤੀ ਕਰਦੇ ਰਹੇ। ਆਪਣੀ 'ਕਿਰਤ' ਕਮਾਈ ਦੌਰਾਨ ਆਪ ਕਿਰਤ ਦੀ ਸਮੁੱਚੀ ਉਪਜ ਨੂੰ ਸਮੂਹਿਕ ਲਾਭ ਲਈ ਵਰਤਦੇ ਅਤੇ ਆਏ-ਗਏ ਨਾਲ 'ਵੰਡ ਛਕਦੇ' ਰਹੇ। ਆਪ ਦੀ ਕਿਰਤ ਵਿਅਕਤੀਗਤ ਨਾ ਹੋ ਕੇ ਸਮੂਹਿਕ ਲਾਭ ਲਈ ਵਰਤੀ ਜਾਂਦੀ ਸੀ। ਪ੍ਰੋ. ਮਨਜਿੰਦਰ ਸਿੰਘ ਅਨੁਸਾਰ ਗੁਰੂ ਦੁਆਰਾ ਸੱਚੇ ਸੌਦੇ ਦੀ ਸਾਖੀ ਤੋਂ ਲੈ ਕੇ ਮੋਦੀਖਾਨੇ ਵਿਚ 'ਤੇਰਾ ਤੇਰਾ' ਦੀ ਧੁਨ ਤਕ; ਵੇਈਂ ਨਦੀ ਦੀ ਸਾਖੀ ਤੋਂ ਲੈ ਕੇ ਜਗਨਨਾਥ ਪੁਰੀ ਦੀ ਆਰਤੀ ਤਕ; ਮੱਕੇ ਤੇ ਹਸਨ ਅਬਦਾਲ ਦੀ ਸਾਖੀ ਤੋਂ ਲੈ ਕੇ ਕਰਤਾਰਪੁਰ ਸਾਹਿਬ ਦੇ ਲੰਗਰ ਤਕ ਅਤੇ ਕਸ਼ਮੀਰ ਤੇ ਅਚਲ ਬਟਾਲੇ ਦੀਆਂ ਗੋਸ਼ਟਾਂ ਤੋਂ ਲੈ ਕੇ ਕਰਤਾਰਪੁਰ ਵਿਚ ਕਿਰਸਾਣੀ ਕਰਨ ਤਕ, ਸਭ ਥਾਈਂ ਉਨ੍ਹਾਂ ਦੀ 'ਕਿਰਤ' ਅਤੇ 'ਨਾਮ' ਦੀ ਵੰਡ ਦਾ ਪ੍ਰਸ਼ਾਦ ਵੰਡਿਆ ਦਿੱਸਦਾ ਹੈ।[੧੦]

ਵੰਡ ਕੇ ਛਕਣ ਦਾ ਭਾਵ ਇਹ ਨਹੀਂ ਲੈਣਾ ਚਾਹੀਦਾ ਕਿ ਜਿੰਨਾ ਅਸੀਂ ਦੇਵਾਂਗੇ ਉਸ ਤੋਂ ਦੁੱਗਣਾ, ਤਿਗੁਣਾ ਜਾਂ ਹੋਰ ਜ਼ਿਆਦਾ ਹੋ ਕੇ ਪ੍ਰਾਪਤ ਹੋਵੇਗਾ। ਕਈ ਵੰਡ ਕੇ ਛਕਣ ਦੀ ਭਾਵਨਾ ਨੂੰ ਇਸੇ ਪੱਖੋਂ ਹੀ ਲੈ ਕੇ ਚਲਦੇ ਹਨ। ਜੋ ਮਨੁੱਖ ਦਾਨੀ ਹਨ, ਉਨ੍ਹਾਂ ਦੇ ਮਨ ਵਿਚ ਦੇਣ ਦੇ ਖਿਆਲ ਨਾਲ ਖੁਸ਼ੀ ਪੈਦਾ ਹੁੰਦੀ ਹੈ ਅਤੇ ਕਿਸੇ ਲੋੜਵੰਦ ਨੂੰ ਕੁਝ ਦੇਣ ਦੀ ਵਿਚਾਰ ਕਰਦੇ ਹਨ, ਪਰੰਤੂ ਲੋੜਵੰਦਾਂ ਨੂੰ ਦਿੰਦੇ ਸਮੇਂ ਉਹ ਆਪਣੇ ਅੰਦਰ ਕਰਤਾਰ ਪਾਸੋਂ ਸੌ ਗੁਣਾ ਵਧੀਕ ਮੰਗਦੇ ਹਨ ਤਾਂ ਕਿ ਜਗਤ ਉਨ੍ਹਾਂ ਦੇ ਦਿੱਤੇ ਦਾਨ ਦੀ ਵਡਿਆਈ ਕਰੇ, ਜਿਵੇਂ: *ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥ ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥* ਇਸ ਦੇ ਉਲਟ ਗੁਰੂ ਦਾ ਸਿੱਖ ਅਕਾਲ ਪੁਰਖ ਦੀ ਯਾਦ ਵਿਚ ਧਰਮ ਦੀ ਕਿਰਤ ਕਰਦਿਆਂ ਹੋਇਆਂ ਦਸਵੰਧ ਦੇ ਸੁਨਹਿਰੇ ਸਿਧਾਂਤ ਨੂੰ ਖੁਸ਼ੀ ਨਾਲ ਅਪਣਾਉਂਦਾ ਹੈ ਤਾਂ ਕਿ ਸ਼ਖ਼ਸੀ ਜੀਵਨ ਦੀ ਥਾਂ ਭਾਈਚਾਰਕ ਜੀਵਨ ਬਸਰ ਕੀਤਾ ਜਾ ਸਕੇ। ਜੇਕਰ ਸਿੱਖ ਇਤਿਹਾਸ ਨੂੰ ਫਰੋਲਿਆ ਜਾਵੇ ਤਾਂ ਚੜ੍ਹਦੀ ਕਲਾ ਦਾ ਸਿਖ਼ਰ ਕਹੇ ਜਾਣ ਵਾਲੇ ਅਜਿਹੇ ਸਿੱਖ ਵੀ ਪਏ ਹਨ, ਜਿਨ੍ਹਾਂ ਨੇ ਆਪਣੇ ਕੌਮ ਅਤੇ ਲੋੜਵੰਦਾਂ ਲਈ ਆਪਣੇ ਘਰ ਅਤੇ ਜਾਨਾਂ ਤਕ ਦੀ ਪਰਵਾਹ ਨਹੀਂ ਕੀਤੀ। ਅਜਿਹੇ ਸਿੱਖਾਂ ਦੀ ਗਿਣਤੀ ਵਿਚ ਭਾਈ ਮਨੀ ਸਿੰਘ, ਬਾਬਾ ਬੰਦਾ ਸਿੰਘ ਬਹਾਦਰ, ਭਾਈ ਤਾਰੂ ਸਿੰਘ ਅਤੇ ਹੋਰ ਅਨੇਕ ਸ਼ਹੀਦ ਹਨ, ਜਿਨ੍ਹਾਂ ਦੀਆਂ ਕੁਰਬਾਨੀਆਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ। ਜੀਵਨ ਵਿਚ ਚੜ੍ਹਦੀ ਕਲਾ ਦੀ ਬਿਰਤੀ ਦੇ ਧਾਰਨੀ ਉਹੀ ਮਨੁੱਖ ਹੋ ਸਕਦੇ ਹਨ, ਜੋ ਮਿਹਨਤ ਅਤੇ ਧਰਮ ਦੀ ਨੇਕ ਕਿਰਤ ਕਮਾਈ ਕਰਦੇ ਹੋਏ, ਉਸ ਦੇ ਕੁਝ ਹਿੱਸੇ ਨੂੰ ਆਪਣੇ ਸੰਗੀ-ਸਾਥੀਆਂ ਅਤੇ ਲੋੜਵੰਦਾਂ ਨਾਲ ਸਾਂਝਾ

ਕਰਦੇ ਹਨ। ਅਜਿਹਾ ਉਹੀ ਕਰ ਸਕਦਾ ਹੈ, ਜੋ ਨਾਮ-ਸਿਮਰਨ ਦੀ ਘਾਲਣਾ ਘਾਲਦਾ ਹੋਵੇ, ਕਿਉਂ ਜੋ ਕਰਤਾਰ ਦੇ ਸਿਮਰਨ ਦੁਆਰਾ ਹੀ ਕਿਰਤੀ ਘਾਲ-ਕਮਾਈ ਦਾ ਮਾਲਕ ਬਣ ਕੇ 'ਵੰਡ-ਛਕਣ' ਦੇ ਸਿਧਾਂਤ ਨੂੰ ਅਮਲੀ ਸੇਧ ਦੇ ਸਕਦਾ ਹੈ। ਅਜਿਹੀ ਬਿਰਤੀ ਨਾਲ ਸਿੱਖ ਦਾ ਆਤਮਿਕ ਖੇੜਾ ਹਮੇਸ਼ਾਂ ਵਿਸਮਾਦ ਵਿਚ ਰਹਿੰਦਾ ਹੈ। ਇਉਂ ਉਸ ਦੀ ਸੁਰਤ ਕਿਸੇ ਰੁਅਬ, ਦਬਦਬੇ ਜਾਂ ਪ੍ਰਭਾਵ ਹੇਠ ਦੱਬੀ ਪ੍ਰਤੀਤ ਨਹੀਂ ਹੁੰਦੀ, ਸਗੋਂ ਮਹਾਨਤਾ ਦੀ ਛੁਹ ਤੋਂ ਉਸ ਦਾ ਉਥਾਨ ਹੁੰਦਾ ਹੈ, ਉਹੀ ਉੱਚੀ ਹੁੰਦੀ ਹੈ ਅਤੇ ਉਥਾਨ ਦੇ ਇਸ ਅਹਿਸਾਸ ਤੋਂ ਸਰੂਰ ਨਾਲ ਭਰ ਜਾਂਦੀ ਹੈ।

ਵੰਡ ਛਕਣ ਦੇ ਸਿਧਾਂਤ ਦਾ ਮੂਲ ਉਦੇਸ਼ ਗੁਰੂ ਸਾਹਿਬ ਵੱਲੋਂ ਮਨੁੱਖਤਾ ਵਿਚ ਪੈਦਾ ਹੋਈ ਨਾ ਬਰਾਬਰੀ ਨੂੰ ਖ਼ਤਮ ਕਰਨ ਦੇ ਨਾਲ-ਨਾਲ ਭਾਈਚਾਰਕ ਸਾਂਝ ਸਥਾਪਿਤ ਕਰਨਾ ਸੀ। ਵੰਡ ਕੇ ਛਕਣ ਨਾਲ ਇਕ ਗੁਰਸਿੱਖ ਦੇ ਮਨ ਵਿਚ ਸਮੁੱਚੀ ਮਾਨਵਤਾ ਲਈ ਅਥਾਹ ਪਿਆਰ ਅਤੇ ਸਤਿਕਾਰ ਦੀ ਭਾਵਨਾ ਪ੍ਰਬਲ ਹੁੰਦੀ ਹੈ। ਪੁਜਾਰੀ ਜਗਤ ਜੋ ਦਾਨ ਅਤੇ ਕਰਮ-ਕਾਂਡ ਦੀ ਭਾਵਨਾ ਉੱਤੇ ਹੀ ਪਲਦਾ ਸੀ ਅਤੇ ਲੋਕਾਂ ਨੂੰ ਸਵਰਗ ਦੇ ਲਾਰੇ ਅਤੇ ਨਰਕ ਦੇ ਡਰ ਦੇ ਕੇ ਰੱਜਵਾਂ ਧਨ ਇਕੱਠਾ ਕਰਦਾ ਸੀ, ਉਸ ਦੀ ਥਾਂ ਜਗਤ-ਗੁਰੂ ਦੇ ਸਿਧਾਂਤ (ਵੰਡ ਛਕੋ) ਨੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਦਾ ਵਿਧਾਨ ਸਥਾਪਿਤ ਕੀਤਾ।

ਜਿਨ੍ਹਾਂ ਲੋਕਾਂ ਨੇ ਧਰਮ ਦੇ ਪੜ੍ਹਦੇ ਹੇਠ ਭੋਲੀ-ਭਾਲੀ ਲੋਕਾਈ ਨੂੰ ਲੁੱਟਣ ਅਤੇ ਆਪਣੀ ਕਮਾਈ ਲਈ ਵਿਹਲੜਾਂ ਵਾਲੇ ਰਸਤੇ ਅਪਣਾਏ ਹਨ, ਉਨ੍ਹਾਂ ਅੰਦਰ 'ਵੰਡ ਛਕੋ' ਵਾਲੀ ਅਵਸਥਾ ਕਿੱਥੋਂ ਬਣੇਗੀ? ਉਨ੍ਹਾਂ ਦਾ ਤਾਂ ਅਪਣਾ ਢਿੱਡ ਹੀ ਵੱਡਾ ਹੋਇਆ ਹੁੰਦਾ ਹੈ। ਵੰਡ ਛਕਣ ਦਾ ਸਿਧਾਂਤ ਸਾਂਝੀਵਾਲਤਾ ਦਾ ਪ੍ਰਤੀਕ ਹੈ ਅਤੇ ਮਨੁੱਖ ਦੇ ਅੰਦਰੋਂ ਹਉਮੈਂ ਨੂੰ ਵੀ ਸਦੀਵੀਂ ਤੌਰ ਉੱਤੇ ਨਸ਼ਟ ਕਰਦਾ ਹੈ। ਇਸ ਸਿਧਾਂਤ ਦੀ ਅਸਲ ਪੂਰਤੀ ਸੱਚੀ 'ਕਿਰਤ' ਵਿੱਚੋਂ ਹੀ ਹੁੰਦੀ ਹੈ, ਭ੍ਰਿਸ਼ਟ ਢੰਗ-ਤਰੀਕੇ ਦੁਆਰਾ ਇਕਠੀ ਕੀਤੀ ਮਾਇਆ ਵਿੱਚੋਂ ਹਉਮੈਂ ਸੰਤੁਸ਼ਟੀ ਲਈ ਦਿੱਤੇ ਦਾਨ ਤੇ ਲਗਾਏ ਭੰਡਾਰੇ, ਕਿਸੇ ਅਰਥ ਨਹੀਂ ਆਉਂਦੇ। ਭਾਈ ਲਾਲੋ ਅਤੇ ਮਲਕ ਭਾਗੋ ਦੀ ਸਾਖੀ ਉਕਤ ਵਿਚਾਰ ਦੀ ਪ੍ਰੋੜ੍ਹਤਾ ਲਈ ਕਾਫੀ ਹੈ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੱਖ-ਵੱਖ ਸਥਾਨਾਂ 'ਤੇ ਜਾ ਕੇ ਜੀਵਨ ਸੇਧ ਦਿੰਦਿਆਂ 'ਵੰਡ ਛਕਣ' ਦਾ ਜੋ ਸਿਧਾਂਤ ਸਾਨੂੰ ਦਿੱਤਾ, ਉਸ ਵਿਚ ਮਿਹਨਤ ਅਤੇ ਘਾਲਣਾ ਵਾਲੀ 'ਕਿਰਤ' ਦਾ ਵਿਸ਼ੇਸ਼ ਸਥਾਨ ਦਰਜ ਕੀਤਾ। ਦਸਵੰਧ ਪ੍ਰਥਾ ਵੀ 'ਵੰਡ ਛਕਣ' ਦੇ ਸਿਧਾਂਤ ਵਿੱਚੋਂ ਹੀ ਪੈਦਾ ਹੋਈ, ਜਿਸ ਅਧੀਨ ਅਸੀਂ ਆਪਣੀ ਕਮਾਈ ਦੇ ਦਸਵੇਂ ਹਿੱਸੇ ਨੂੰ ਕੌਮ ਦੇ ਉਸਾਰੂ ਕਾਰਜਾਂ ਲਈ ਸਿਆਣਪ ਨਾਲ ਸੋਚ-ਸਮਝ ਕੇ ਵਰਤ ਸਕਦੇ ਹਾਂ। ਸੋਚਣ ਅਤੇ ਸਮਝਣ ਵਾਲੀ ਗੱਲ ਇਹ ਹੈ ਕਿ, ਜੋ ਧਨ ਸਾਨੂੰ ਗੁਰੂ ਸਾਹਿਬ ਦੀ ਅਪਾਰ ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੋਇਆ ਹੈ ਕੀ ਗੁਰੂ ਦੀ ਮੱਤ ਨਾਲ ਕੌਮ ਦੇ ਭਲੇ ਲਈ ਵਰਤਿਆ ਜਾ ਰਿਹਾ ਹੈ?

## ੨. ਨਾਮ

ਸ. ਤਰੋਲਕ ਸਿੰਘ ਕੰਵਰ *ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ* ਨੂੰ ਵਿਸਥਾਰਦਿਆਂ ਲਿਖਦੇ ਹਨ ਕਿ ਪ੍ਰਕਿਰਤੀ ਦੀ ਕੋਈ ਐਸੀ ਚੀਜ਼ ਨਹੀਂ ਜੋ 'ਆਪਣੇ ਆਪ' ਤੋਂ ਉਤਪੰਨ ਹੋਈ ਹੋਵੇ ਜਾਂ ਆਪ ਸਿਰਜੀ ਗਈ ਹੋਵੇ। ਇਸ ਪ੍ਰਕਾਰ ਆਪਣੇ ਆਪ ਨੂੰ ਸਾਜਣਾ ਇਕ ਅਜਿਹਾ ਸੰਕਲਪ ਹੈ, ਜੋ ਅਵੱਸ਼ ਹੀ ਦੇਸ਼ ਕਾਲ ਕਰਨ ਦੇ ਪ੍ਰਸੰਗ ਵਾਲਾ ਨਹੀਂ, ਸਗੋਂ ਇਹ ਤਾਂ ਪ੍ਰਤੀਕਾਤਮਕ ਦੇਸ਼ ਦੀ ਉਤਪਾਦਨਾ ਹੈ। ਇਸ ਤੋਂ ਉਪਰੰਤ ਅਜਿਹੀ ਉਤਪਾਦਨਾ ਦੇ ਨਿਰੂਪਣ ਦਾ ਸੁਆਲ ਪੈਦਾ ਹੁੰਦਾ ਹੈ। ਇਹ ਨਿਰੂਪਣ ਨਾਮ ਰਚਨਾ ਦੁਆਰਾ ਹੀ ਸੰਭਵ ਹੈ। ਇਸ ਤਰ੍ਹਾਂ ਆਪੀਨ੍ਹੈ ਆਪਿ ਸਾਜਣ ਤੋਂ 'ਨਾਮ ਰਚਨ' ਤਕ ਦੀ ਜੋ ਯਾਤਰਾ ਹੈ ਉਹ ਅਮੂਰਤ ਨੂੰ ਅਮੂਰਤ ਦੁਆਰਾ ਪ੍ਰਕਾਸ਼ਮਾਨ ਕਰਨ ਦੀ ਵਿਧੀ ਹੈ।[੧੧] ਨਾਮ ਅਤੇ ਸ਼ਬਦ ਦੋਵੇਂ ਹੀ ਗੁਰਬਾਣੀ ਵਿਚ ਇਕ-ਦੂਸਰੇ ਦੇ ਪੂਰਕ ਸੰਕਲਪ ਵਜੋਂ ਵਿਚਾਰੇ ਗਏ ਹਨ। ਨਾਮ ਪ੍ਰਤੀਕ ਪਾਸਾਰ ਨਾਲ ਸੰਬੰਧਿਤ ਹੋ ਕੇ ਵਿਸ਼ੇ ਲਿਖਤ ਜਗਤ ਨਾਲ ਜੁੜ ਜਾਂਦਾ ਹੈ, ਪਰ ਇਸ ਦੇ ਮੁਕਾਬਲੇ ਸ਼ਬਦ ਧੁਨੀ ਤੋਂ ਸ਼ੁਰੂ ਹੋ ਕੇ ਸੰਸਾਰਿਕਤਾ ਵਿਚ ਫੈਲਦਾ ਹੈ।[੧੨] ਨਾਮ ਉਹਦੀ ਹਾਜਰ-ਹਜ਼ੂਰੀ ਦਾ ਨਿੱਘ ਅਤੇ ਪ੍ਰਕਾਸ਼ ਹੈ, ਜੋ ਜਗਤ ਦਾ ਆਧਾਰ ਹੈ। ਨਾਮ ਉਹਦੀ ਨਿੱਜ-ਸਿਰਜਣਾ (ਸ੍ਰਿਸ਼ਟੀ ਸਿਰਜਣਾ ਤੋਂ ਪਹਿਲਾਂ ਦੀ ਸਿਰਜਣਾ) ਦੀ ਪਛਾਣ ਹੈ, ਜੋ ਆਧਾਰ ਬਣ ਕੇ ਰਮਿਆ ਹੋਇਆ ਹੈ। ਨਾਮ ਨਾਲ ਬਖਸ਼ਿਸ਼ ਅਤੇ ਮਿਹਰ ਦਾ ਸੰਬੰਧ ਹੈ, ਧਰਮ ਦਾ ਸੰਬੰਧ ਹੈ। ਇਸ ਦੇ ਉਲਟ ਸ਼ਬਦ ਤੋਂ ਹੁਕਮ ਦੀ ਖੇਡ ਤੁਰਦੀ ਹੈ। ਜਿੱਥੇ ਕਿਧਰੇ ਵੀ ਸ੍ਰਿਸ਼ਟੀ ਦੀ ਸੰਭਾਵਨਾ ਹੈ ਉੱਥੇ ਤੀਕ ਹੁਕਮ ਵਿਚ ਬੱਝ ਕੇ ਸ੍ਰਿਸ਼ਟੀ 'ਨਾਮ ਦੇ ਆਧਾਰ ਉੱਪਰ ਖੜੀ ਹੈ।[੧੩] ਇਸ ਪ੍ਰਕਾਰ ਨਾਮ ਨੂੰ ਹਰ ਪਹਿਲੂ ਤੋਂ ਵਿਚਾਰਿਆ ਜਾ ਸਕਦਾ ਹੈ, ਪਰੰਤੂ ਇਸ ਦੀ ਰਮਜ਼ ਵਿਚਾਰਨ ਵਿਚ ਐਨੀ ਨਹੀਂ ਜਿੰਨੀ ਕਿ ਮਾਣਨ ਵਿਚ ਹੈ, ਸੋ ਜਪੁਜੀ ਵਿਚ ਥਾਂ ਪੁਰ ਥਾਂ ਨਾਮ ਅਤੇ ਸ਼ਬਦ ਨੂੰ ਦ੍ਰਿੜ੍ਹਾਉਣ ਦੇ ਸੰਕੇਤ ਮਿਲਦੇ ਹਨ। ਸੁਣਨ, ਮੰਨਣ ਅਤੇ ਅਮਲੀ ਕਾਰਵਾਈ ਵੱਲ ਵਧਣ ਤੋਂ ਬਾਅਦ 'ਨਾਮ' ਨੂੰ ਦ੍ਰਿੜ੍ਹ ਕਰਨਾ ਲਾਜ਼ਮੀ ਹੈ। ਇਸ ਉਪਰੰਤ ਇੰਦ੍ਰਿਆਈ ਸੂਚਨਾ ਜੋ ਮਨੁੱਖੀ ਮਨ ਵਿਚ ਕਈ ਪਰਸਪਰ ਵਿਰੋਧੀ ਫੁਰਨਿਆਂ ਦੀਆਂ ਲਹਿਰਾਂ ਅਤੇ ਤਰੰਗਾਂ ਨੂੰ ਜਨਮ ਦਿੰਦੀ ਹੈ, ਦਾ ਰੂਪਾਂਤਰਣ ਹੋਣਾ ਲਾਜ਼ਮੀ ਹੈ। ਇਸੇ ਰੁਪਾਂਤਰਣ ਨਾਲ ਹੀ ਸਿੱਖ ਦੇ ਆਦਰਸ਼ ਚਰਿੱਤਰ ਦੀ ਆਰਥਿਕਤਾ ਕਾਇਮ ਹੁੰਦੀ ਹੈ, ਜੋ ਨਾਮ ਜਾਂ ਸ਼ਬਦ ਨੂੰ ਦ੍ਰਿੜ੍ਹ ਕਰਨ ਤੋਂ ਬਾਅਦ ਕੀਤੀ ਕਮਾਈ ਦੇ 'ਵੰਡ ਛਕਣ' ਭਾਵ ਹੋਰਨਾਂ ਨਾਲ ਸਾਂਝੇ ਕਰਨ ਵਿੱਚੋਂ ਪੈਦਾ ਹੁੰਦੀ ਹੈ।

'ਨਾਮ ਜਪੋ' ਦੇ ਸੰਦਰਭ ਵਿਚ ਜੇਕਰ 'ਵੰਡ ਛਕਣ' ਦੀ ਪਹਿਲੀ ਸ਼ੁਰੂਆਤ ਬਾਰੇ ਵਿਚਾਰਿਆ ਜਾਵੇ ਤਾਂ ਜਗਤ-ਗੁਰੂ ਦੁਆਰਾ ਪਾਂਧੇ ਨੂੰ 'ਆਸਾ ਪਟੀ' ਰਾਹੀਂ ਨਾਮ ਦਾ ਉਪਦੇਸ਼ ਦੇ ਕੇ ਹੋ ਗਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੇਂਦਰੀ ਵਿਸ਼ਾ ਨਾਮ

ਜਪਣ ਲਈ ਪ੍ਰੇਰਿਤ ਕਰਦਾ ਹੈ। ਹਰ ਗੱਲ ਇਸ ਕੇਂਦਰੀ ਨੁਕਤੇ ਉੱਤੇ ਆ ਕੇ ਮੁੱਕਦੀ ਹੈ, ਕਿਉਂ ਕਿ ਭਾਣਾ ਮੰਨਣ ਦੀ ਸਥਿਤੀ; ਕਿਰਤ ਵੱਲ ਪ੍ਰੇਰਿਤ ਕਰਨ ਦੀ ਇੱਛਾ; ਵੰਡ ਛਕਣ ਦੇ ਸਿਧਾਂਤ ਦਾ ਅਮਲੀ ਰੂਪ; ਪੰਥਕ ਹਿੱਤਾਂ ਦੀ ਖਾਤਰ ਕੁਰਬਾਨੀ ਅਤੇ ਸੰਘਰਸ਼ ਦਾ ਜਜ਼ਬਾ ਨਾਮ ਜਪਣ ਵਿੱਚੋਂ ਹੀ ਪੈਦਾ ਹੁੰਦਾ ਹੈ। ਜਿਸ ਵਿਅਕਤੀ ਨੇ ਨਾਮ ਜਪਣ ਤੋਂ ਬਾਅਦ ਦ੍ਰਿੜ੍ਹ ਕਰ ਲਿਆ, ਉਸ ਅੰਦਰ ਬਾਕੀ ਦੇ ਗੁਣ ਸਹਿਜੇ-ਸਹਿਜੇ ਆਪ ਮੁਹਾਰੇ ਉਗਮਣ ਲੱਗ ਪੈਂਦੇ ਹਨ। ਗੁਰਸਿੱਖੀ ਦੇ ਸਾਰੇ ਸਿਧਾਂਤਾਂ ਤੋਂ ਉੱਚੀ ਥਾਂ ਨਾਮ ਜਪਣ ਅਤੇ ਜਪਾਉਣ ਦੀ ਹੈ, ਜਿਸ ਨੂੰ ਗੁਰੂ ਸਾਹਿਬ ਸਾਧਸੰਗਤ ਵਿਚ ਜਾ ਕੇ ਸਾਂਝ ਕਰਨ ਵੱਲ ਪ੍ਰੇਰਿਤ ਕਰਦੇ ਹਨ: *ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥* ਜੋ ਵਿਅਕਤੀ ਆਪਣੇ ਗੁਰੂ ਨਾਲ ਪਰਮਾਤਮਾ ਦੇ ਨਾਮ ਸਿਮਰਨ ਦੇ ਜਾਪ ਦੀ ਸਾਂਝ ਸਥਾਪਿਤ ਕਰਦਾ ਹੈ, ਉਹ ਸਦਾ ਹੀ ਵਿਸਮਾਦ (ਚੜ੍ਹਦੀ ਕਲਾ) ਵਾਲੀ ਸਥਿਤੀ ਦਾ ਅਨੰਦ ਮਾਣਦਾ ਹੈ। *ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ॥*

ਸਿੱਖ ਧਰਮ ਵਿਚ ਸਭ ਤੋਂ ਵੱਡਾ ਦਾਨ 'ਨਾਮ' ਦਾ ਹੈ, ਜਿਸ ਨੂੰ ਸਿੱਖ ਅਰਦਾਸ ਦੀ ਮੁੱਖ ਪੰਕਤੀ "ਦਾਨਾਂ ਸਿਰ ਦਾਨ ਨਾਮ ਦਾਨ" ਦੇ ਰੂਪ ਵਿਚ ਹਰ ਰੋਜ਼ ਦ੍ਰਿੜ੍ਹ ਕਰਦਾ ਅਤੇ ਕਰਵਾਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਵਿਚ ਸੰਗਤ ਤੇ ਪੰਗਤ ਦੇ ਸੱਚੇ ਸੰਕਲਪਾਂ ਨੂੰ ਪ੍ਰਚਾਰਿਆ ਹੀ ਨਹੀਂ, ਸਗੋਂ ਅਮਲੀ ਜਾਮਾ ਪਹਿਨਾ ਕੇ ਵਿਖਾਇਆ, ਜਿਸ ਅਨੁਸਾਰ ਸੰਗਤ ਪੰਗਤ ਵਿਚ ਬੈਠ ਕੇ ਆਪਣੀ ਭੁੱਖ ਵੀ ਮਿਟਾਉਂਦੀਆਂ ਹਨ ਅਤੇ ਨਾਮ ਵੀ ਜਪਦੀਆਂ ਹਨ। ਡਾ. ਗੁਰਮੁਖ ਸਿੰਘ ਅਨੁਸਾਰ ਗੁਰਦੁਆਰੇ ਤੇ ਧਰਮਸ਼ਾਲਾਵਾਂ ਦੀ ਸਥਾਪਨਾ ਮਗਰੋਂ ਤਾਂ ਹਰ ਆਏ ਗਏ ਅਤਿਥੀ ਅਭਿਆਗਤ ਨੂੰ ਪਰਸ਼ਾਦਾ ਤੇ ਰਹਿਣ ਲਈ ਥਾਂ, ਬਿਸਤਰੇ ਆਦਿ ਦਾ ਪ੍ਰਬੰਧ ਕਰਨਾ ਸਿੱਖ ਧਰਮ ਦਾ ਹਿੱਸਾ ਹੀ ਬਣ ਗਿਆ।[੧੪]

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਚਲਿਤ ਸਿਧਾਂਤ 'ਨਾਮ ਜਪੋ' ਦੇ ਅਜਪਾ-ਜਾਪ ਰਾਹੀਂ ਆਤਮਿਕ ਅਡੋਲਤਾ ਪ੍ਰਾਪਤ ਹੁੰਦੀ ਹੈ। ਜਿਸ ਸਿੱਖ ਨੂੰ ਇਹ ਭਾਵਨਾ ਦ੍ਰਿੜ੍ਹ ਹੋ ਗਈ, ਕਿ ਮੇਰਾ ਲੋਕ ਅਤੇ ਪਰਲੋਕ ਗੁਰੂ ਸੰਵਾਰਦਾ ਹੈ ਅਤੇ ਮੈਨੂੰ ਗੁਰੂ ਦਿਲੋਂ ਪਿਆਰਦਾ ਹੈ, ਦੁਨੀਆ ਦੀ ਵੱਡੀ ਤੋਂ ਵੱਡੀ ਵਡਿਆਈ ਕਿਸੇ ਕੰਮ ਦੀ ਨਹੀਂ। ਉਹ ਸਾਧਸੰਗਤਿ ਵਿਚ ਬੈਠ ਕੇ *ਆਪਿ ਜਪਹੁ ਅਵਰਾ ਨਾਮੁ ਜਪਾਵਹੁ* ਦੇ ਵਾਕ ਅਨੁਸਾਰ ਵਾਹਿਗੁਰੂ ਦਾ ਨਾਮ ਆਪ ਜਪਦਾ ਹੈ ਅਤੇ ਹੋਰਨਾ ਨੂੰ ਜਪਾਉਂਦਾ ਹੈ। ਉਹ ਦੂਜਿਆਂ ਲਈ ਇਕ ਆਦਰਸ਼ ਬਣਦਾ ਹੈ। ਗੁਰੂ ਸਾਹਿਬ ਆਪ ਵੀ ਸਹਿਜ ਅਤੇ ਅਡੋਲ ਅਵਸਥਾ ਦੇ ਮਾਲਕ ਸਨ ਅਤੇ ਸਿੱਖ ਨੂੰ ਵੀ ਚੜ੍ਹਦੀ ਕਲਾ ਵਿਚ ਵਿਚਰਣਾ ਸਿਖਾਇਆ। ਚੜ੍ਹਦੀ ਕਲਾ ਦਾ ਆਧਾਰ ਪੂਰਨ ਸਿਦਕ ਅਤੇ ਭਰੋਸੇ ਨਾਲ ਨਾਮ ਜਪਣਾ ਅਤੇ ਜਪਾਉਣਾ ਹੈ। ਚੜ੍ਹਦੀ ਕਲਾ ਦਾ ਵਲਵਲਾ ਨਾਮ ਅਤੇ ਬਾਣੀ ਦੇ ਨਿੱਤ ਅਭਿਆਸ ਅਤੇ ਗੁਰੂ ਦੀ ਅਪਾਰ ਮਿਹਰ ਸਦਕਾ ਸਿਦਕੀ ਸਿੱਖ ਦੇ ਮਨ ਵਿਚ ਆਪ ਮੁਹਾਰੇ

ਉਗਮ ਪੈਂਦਾ ਹੈ। ਵਾਹਿਗੁਰੂ ਦੇ ਭਗਤ ਨਾ ਤਾਂ ਆਪ ਹੀ ਇਸ ਬਖ਼ਸ਼ਿਸ਼ ਤੋਂ ਵਾਂਝੇ ਰਹਿ ਸਕਦੇ ਹਨ ਅਤੇ ਨਾ ਹੀ ਦੂਜਿਆਂ ਨੂੰ ਇਸ ਬਖ਼ਸ਼ਿਸ਼ ਤੋਂ ਸਖਣੇ ਦੇਖ ਸਕਦੇ ਹਨ। ਇਹੀ 'ਨਾਮ ਜਪੋ' ਦੇ ਸੰਦਰਭ ਵਿਚ 'ਵੰਡ ਛਕਣ' ਵਾਲੀ ਬਿਰਤੀ ਦਾ ਪ੍ਰਤੱਖ ਪ੍ਰਮਾਣ ਹੈ। ਫਿਰ ਗੁਰਸਿਖ ਅੰਦਰ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥* ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ।

ਜਦੋਂ ਬਹੁਤ ਸਾਰੇ ਵਿਅਕਤੀ ਕਿਸੇ ਖਾਸ ਮਕਸਦ ਲਈ ਖਾਸ ਥਾਂ ਇਕੱਤਰ ਹੁੰਦੇ ਹਨ ਤਾਂ ਉਨ੍ਹਾਂ ਵਿੱਚੋਂ ਹਰੇਕ ਕੋਲ ਕੋਈ ਨਾ ਕੋਈ ਨਿੱਜੀ ਗੁਣ ਜ਼ਰੂਰ ਹੁੰਦਾ ਹੈ, ਜੇ ਉਹ ਨਿੱਜੀ ਗੁਣਾਂ ਨੂੰ ਆਪਣੇ ਤਕ ਹੀ ਸੀਮਤ ਰੱਖਣ ਤਾਂ ਉਸ ਦਾ ਸਮੂਹਿਕ ਲਾਭ ਪ੍ਰਾਪਤ ਨਹੀਂ ਹੋ ਸਕਦਾ। ਇਸ ਲਈ ਗੁਰੂ ਜੀ ਇੱਕ ਥਾਂ ਇਕੱਤਰ ਹੋ ਕੇ ਕੰਮ ਕਰਨ ਵਾਲੇ ਵਿਅਕਤੀਆਂ ਨੂੰ ਉਪਦੇਸਦੇ ਹਨ ਕਿ ਉਹ ਗੁਣਾਂ ਦੀ ਸਾਂਝ ਰਾਹੀਂ ਸਮੂਹਿਕ ਲਾਭ ਵਿਚ ਹਿੱਸਾ ਪਾ ਕੇ ਵਿਖਾਉਣ। ਉਹ ਸਮੂਹਿਕ ਕਿਰਤ ਵਿਚ ਗੁਣਾਂ ਦੀ ਸਾਂਝ (ਵੰਡ ਛਕਣ) ਦੀ ਜਾਚ ਇਉਂ ਸਿਖਾਉਂਦੇ ਹਨ: *ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥* ਜਦ ਕਦੇ ਅਸੀਂ ਕਿਸੇ ਵਿਅਕਤੀ ਵਿਸ਼ੇਸ਼ ਜਾਂ ਸੰਸਥਾ ਦੀਆਂ ਕਮਜ਼ੋਰੀਆਂ ਅਤੇ ਗ਼ੈਰ-ਸਿਧਾਂਤਕ ਕਰਤਵਾਂ (ਚਾਹੇ ਗੁਰਮਤਿ ਦੀ ਕਸਵੱਟੀ ਜਾਂ ਫਿਰ ਸਥਾਪਿਤ ਇਨਸਾਨੀ ਕਦਰਾਂ-ਕੀਮਤਾਂ 'ਤੇ) ਦੀ ਗੱਲ ਕਰਦੇ ਹਾਂ ਤਾਂ ਅਕਸਰ ਇਹ ਸੁਣਨ ਨੂੰ ਮਿਲਦਾ ਹੈ ਕਿ 'ਛਡੋ ਆਪਾਂ ਕੀ ਲੈਣਾ, ਸਾਨੂੰ ਤਾਂ ਚੰਗੇ ਗੁਣਾਂ ਦੀ ਸਾਂਝ ਪਾਉਣੀ ਚਾਹੀਦੀ ਹੈ'। ਇਹ ਕਹਿੰਦਿਆਂ ਗੁਰਬਾਣੀ ਦਾ ਆਸਰਾ ਲੈ ਕੇ ਇਸ ਦਲੀਲ ਦੀ ਪ੍ਰੋੜ੍ਹਤਾ ਇੰਝ ਕੀਤੀ ਜਾਂਦੀ ਹੈ *ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* ਇਸ ਪੰਕਤੀ ਉੱਤੇ ਅਮਲ ਕਰਦਿਆਂ ਅਸੀਂ ਗੁਰਸਿੱਖਾਂ ਨਾਲ ਗੁਣਾਂ ਦੀ ਸਾਂਝ ਕਰ ਕੇ ਅਤੇ ਆਪਣੇ ਔਗੁਣਾਂ ਦਾ ਤਿਆਗ ਕਰ ਕੇ ਇਕ ਗਾਡੀ ਜੀਵਨ-ਰਾਹ ਉੱਤੇ ਤੁਰ ਸਕਦੇ ਹਾਂ।

ਜਦੋਂ ਜੀਵਨ ਜਗਤ ਗੁਰੂ ਦੇ ਪ੍ਰਮੁੱਖ ਸਿਧਾਂਤ ਅਨੁਸਾਰ 'ਨਾਮ ਜਪੋ' ਰਾਹੀਂ ਕਰਤਾਰ ਦੇ ਰੰਗ ਰੰਗਿਆ ਜਾਵੇਗਾ ਤਾਂ ਸਾਨੂੰ ਸਮਝ ਆ ਜਾਵੇਗੀ ਕਿ ਜਿਹੜੇ ਮਨੁੱਖ *ਖਾਵਹਿ ਖਰਚਹਿ* ਆਪ ਵਿਅਕਤੀਗਤ ਤੌਰ ਉੱਤੇ ਕਮਾਈ ਕਰਦੇ ਹਨ ਅਤੇ ਉਸ ਕਮਾਈ ਨੂੰ *ਰਲਿ ਮਿਲਿ ਭਾਈ* ਦੇ ਵਾਕ ਅਨੁਸਾਰ ਹੋਰਨਾਂ ਨਾਲ ਸਾਧਸੰਗਤਿ ਵਿਚ ਸਮੂਹਿਕ ਤੌਰ ਉੱਤੇ ਵੰਡ ਛਕਦੇ ਹਨ ਤਾਂ ਅਜਿਹੀ ਕਮਾਈ ਵਿਚ ਕਦੇ ਵੀ *ਤੋਟਿ ਨ ਆਵੈ ਵਧਦੋ ਜਾਈ॥* ਅਨੁਸਾਰ ਕਦੇ ਵੀ ਕਮੀ ਨਹੀਂ ਆਉਂਦੀ, ਸਗੋਂ ਦੂਣੀ-ਚੌਣੀ ਹੋ ਜਾਂਦੀ ਹੈ। ਗੁਰਬਾਣੀ ਸਿੱਖਿਆ ਤੋਂ ਸਾਡੇ ਅੰਦਰ ਇਨ੍ਹਾਂ ਜ਼ਿੰਮੇਵਾਰੀਆਂ ਦਾ ਅਹਿਸਾਸ ਵੀ ਪੈਦਾ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਪੰਡਤਾਂ, ਕਾਜ਼ੀਆਂ, ਜੋਗੀਆਂ, ਨਾਥਾਂ, ਵਲੀਆਂ, ਪੀਰ-ਫਕੀਰਾਂ ਨਾਲ ਵਿਚਾਰ ਗੋਸ਼ਟੀਆਂ ਕਰ ਕੇ ਅਕਾਲ ਪੁਰਖ ਦੀ ਸਰਬ-ਵਿਆਪਕਤਾ ਤੇ ਸਰਬ-ਸਾਂਝੀਵਾਲਤਾ ਦਾ ਸਿਧਾਂਤ ਸਪੱਸ਼ਟ ਕੀਤਾ ਅਤੇ ਨਾਮ ਜਪਣ ਲਈ 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਦ੍ਰਿੜ੍ਹ ਕਰਵਾ ਕੇ

ਉਨ੍ਹਾਂ ਨੂੰ ਵੀ ਇਸ ਕਾਰੇ ਲਾਇਆ। ਇੱਥੇ ਇਕ ਗੱਲ ਹੋਰ ਵਿਚਾਰਨ ਯੋਗ ਹੈ ਕਿ ਗੁਰਬਾਣੀ ਅਭਿਆਸ ਅਤੇ ਗੁਰਬਾਣੀ ਧਾਰਨੀ ਹੋਣ ਦੀ, ਜੋ ਸੁਕ੍ਰਿਤ ਕਮਾਈ ਅਸੀਂ ਕੀਤੀ ਹੈ, ਇਸ ਨੂੰ ਅੱਗੇ ਵੰਡਣਾ ਵੀ ਲਾਜ਼ਮੀ ਹੈ। ਸੋ ਕਿਰਤ ਦਾ ਆਦਰਸ਼ ਰੂਪ ਨਾਮ ਦੀ ਕਿਰਤ ਕਰਨਾ ਹੈ। ਇਸ ਆਦਰਸ਼ ਰੂਪ ਨਾਮ ਨੂੰ ਸਾਧ-ਸੰਗਤ ਵਿਚ ਬੈਠ ਕੇ ਵੰਡ ਛਕਣਾ ਹੈ।

ਗੁਰੂ ਸਾਹਿਬ ਦਾ ਫੁਰਮਾਨ ਹੈ ਕਿ ਮੇਰੇ ਲਈ ਉਹੀ ਕੰਮ ਸੁਖਾਵਾਂ ਤੇ ਅਨੰਦਮਈ ਹੈ, ਜੋ ਆਪਣਾ ਨਿੱਜ ਤਿਆਗ ਕੇ ਤੇਰੀ (ਭਾਵ ਆਪਣਾ ਵਿਸਾਰ ਕੇ ਉਸ ਅਕਾਲ ਪੁਰਖ ਦੀ) ਸੇਵਾ ਵਿਚ ਕੀਤੀ ਘਾਲਣਾ ਨੂੰ ਸਮਰਪਣ ਹੋ ਕੇ ਗੁਜਰਦਾ ਹੈ *ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥* ਇਸ ਤੋਂ ਇਲਾਵਾ ਤਾਂ ਬਾਕੀ ਦਾ ਸਮਾਂ ਅਜਾਈਂ ਹੀ ਲੰਘਦਾ ਹੈ। ਡਾ. ਅਜਮੇਰ ਸਿੰਘ ਦਾ ਕਹਿਣਾ ਹੈ ਕਿ ਕਈ ਵਾਰ ਕੁਝ ਵਿਅਕਤੀਆਂ ਦਾ ਵਿਚਾਰ ਹੁੰਦਾ ਹੈ ਕਿ ਸਾਨੂੰ ਵੰਡ ਕੇ ਛਕਣ ਅਤੇ ਕਿਰਤ ਕਰਨ ਉੱਤੇ ਤਾਂ ਸਹਿਮਤੀ ਹੈ, ਪਰੰਤੂ ਨਾਮ ਜਪਣ ਦੇ ਸੰਕਲਪ ਦੀ ਚੋਣ (optional) ਅਸੀਂ ਕਰ ਸਕਦੇ ਹਾਂ, ਜਿਸ ਦਾ ਜੀਅ ਕੀਤਾ ਜਪ ਲਿਆ, ਜਿਸ ਦਾ ਜੀਅ ਕੀਤਾ ਨਹੀਂ ਜਪਿਆ। ਉਨ੍ਹਾਂ ਨਾਮ ਜਪਣ ਦੀ ਅਹਿਮੀਅਤ ਦੱਸੀ ਹੈ ਕਿ ਇਸ ਤੋਂ ਬਗ਼ੈਰ ਅਸੀਂ ਮਨੋਵਿਕਾਰਾਂ ਤੋਂ ਮੁਕਤ ਨਹੀਂ ਹੋ ਸਕਦੇ, ਜੇਕਰ ਇਨ੍ਹਾਂ ਤੋਂ ਮੁਕਤ ਨਹੀਂ ਹੋ ਸਕਦੇ ਤਾਂ ਕਿਰਤ ਸੁੱਚੀ ਨਹੀਂ ਹੋ ਸਕਦੀ ਅਤੇ ਕਿਰਤ ਸੁੱਚੀ ਨਾ ਹੋਣ ਦੀ ਸੁਰਤ ਵਿਚ ਵੰਡ ਛਕਣ ਦੀ ਅਵਸਥਾ ਪੈਦਾ ਨਹੀਂ ਹੋ ਸਕਦੀ ਇਸ ਤਰ੍ਹਾਂ ਇਹ ਇਕ ਪਖੰਡ ਦਾ ਰੂਪ ਧਾਰ ਲੈਂਦੀ ਹੈ।[੧੫] ਸੋ ਅਸੀਂ ਇਨ੍ਹਾਂ ਤਿੰਨਾਂ ਨੂੰ ਇਕ ਦੂਜੇ ਤੋਂ ਵੱਖਰਾ ਨਹੀਂ ਕਰ ਸਕਦੇ। ਇਹ ਤਿੰਨੋਂ ਸਿਧਾਂਤ ਆਪਸ ਵਿਚ ਇਕ ਦੂਜੇ ਨਾਲ ਬਹੁਤ ਡੂੰਘੀ ਤਰ੍ਹਾਂ ਨਾਲ ਜੁੜੇ ਹੋਏ ਹਨ।

**'ਵੰਡ ਛਕਣ' ਸੰਬੰਧੀ ਕੁਝ ਨੁਕਤੇ**

ਕਿੰਨੇ ਸਾਰੇ ਕਾਰਜ ਹਨ, ਜਿਨ੍ਹਾਂ ਵਿਚ ਅਸੀਂ ਗੁਰੂ ਦੀ ਗੋਲਕ ਨੂੰ ਸੁਚੱਜੀ ਵਿਉਂਤ ਨਾਲ ਵਰਤ ਸਕਦੇ ਹਾਂ। ਕੀ ਅਸੀਂ ਗੁਰੂ ਸਾਹਿਬ ਦੇ ਮਹਾਂਵਾਕ *ਅਕਲੀ ਕੀਚੈ ਦਾਨੁ* ਵਾਲੀ ਪੰਕਤੀ ਉਤੇ ਖਰੇ ਉਤਰ ਰਹੇ ਹਾਂ? ਇਸ ਪਰਚੇ ਦਾ ਮਕਸਦ 'ਵੰਡ ਛਕਣ' ਦੇ ਸਿਧਾਂਤ ਨੂੰ ਅਮਲ ਵਿਚ ਲਿਆਉਣ ਲਈ ਉਲੀਕਿਆ ਗਿਆ ਹੈ, ਜੇਕਰ ਕੋਈ ਗੁਰਸਿਖੜਾ ਇਸ ਲੇਖ ਨੂੰ ਪੜ੍ਹ ਕੇ ਅਮਲੀ ਕਾਰਵਾਈ ਸ਼ੁਰੂ ਕਰ ਲੈਂਦਾ ਹੈ ਤਾਂ ਲੇਖ ਦਾ ਲਿਖਿਆ ਸਫਲ ਸਮਝਿਆ ਜਾਵੇਗਾ, ਇਸ ਸੰਬੰਧੀ ਕੁਝ ਨੁਕਤੇ ਸੁਝਾਏ ਗਏ ਹਨ, ਜਿਨ੍ਹਾਂ ਉਤੇ ਗੌਰ ਫੁਰਮਾਇਆ ਜਾ ਸਕਦਾ ਹੈ:

੧. 'ਵੰਡ ਛਕਣ' ਦੀ ਜ਼ਿੰਮੇਵਾਰੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ 'ਖ਼ਾਲਸਾ ਏਡ' ਵਰਗੀਆਂ ਸੰਸਥਾਵਾਂ ਵਾਂਗ) ਹਰ ਸਿੱਖ ਨੂੰ ਖ਼ੁਦ ਹੀ ਸਮਝਣੀ ਪਵੇਗੀ ਕਿ ਸਾਡੇ ਨੇੜੇ ਤੇੜੇ, ਦੂਰ-ਦੁਰਾਡੇ,ਜਿੱਥੇ ਵੀ ਕਿਤੇ ਸਾਡੀ ਪਹੁੰਚ ਹੋ ਸਕਦੀ ਹੋਵੇ ਜਾਂ ਜਾਣਾ ਪਵੇ ਅਸੀਂ ਲੋੜਵੰਦਾਂ ਦੀ ਹਰ ਉਹ ਮਦਦ ਕਰੀਏ, ਜੋ ਅਸੀਂ ਕਰ ਸਕਦੇ ਹਾਂ।

੨. ਰੱਜੇ ਪੁਜਿਆਂ ਨੂੰ ਰਜਾਉਣ ਦੀ ਬਜਾਏ ਕਿਤੇ ਲੰਗਰ ਅਤੇ ਹੋਰ ਜ਼ਰੂਰੀ ਸਾਮਾਨ ਜੇਕਰ ਕੁਦਰਤੀ ਆਫ਼ਤਾਂ ਤੋਂ ਪਰੇਸ਼ਾਨ ਜਾਂ ਘਰੋਂ ਬੇਘਰ ਹੋਏ ਲੋਕਾਂ ਤਕ ਪਹੁੰਚਾਇਆ ਜਾਵੇ ਤਾਂ ਹੀ ਵੰਡ ਛਕੋ ਦੇ ਸਿਧਾਂਤ ਦੀ ਸਹੀ ਪ੍ਰੋੜ੍ਹਤਾ ਕੀਤੀ ਜਾ ਸਕਦੀ ਹੈ।
੩. ਹਰੇਕ ਪਿੰਡਾਂ ਵੱਲੋਂ ਕੀਤੀ ਗਈ ਰੁੱਖਾਂ ਦੀ ਵੰਡ ਅਤੇ ਲਗਾਏ ਜਾਣ ਦੇ ਰੁੱਖਾਂ ਦੇ ਵਾਧੇ ਦੇ ਨਾਲ-ਨਾਲ, ਉਨ੍ਹਾਂ ਦੀ ਦੇਖਭਾਲ ਲਈ ਵੀ (ਘੱਟੋ-ਘੱਟ ਦੋ ਸਾਲ ਤਕ) ਪੱਕੀਆਂ ਨੌਕਰੀਆਂ ਦੇ ਕੇ ਉਨ੍ਹਾਂ ਦੀ ਸੰਭਾਲ ਕੀਤੀ ਜਾ ਸਕਦੀ ਹੈ।
੪. ਸਾਡੀ ਕੌਮ ਦਾ ਸਰਮਾਇਆ ਦੱਖਣੀ ਸਿੱਖ, ਮੱਧ ਏਸ਼ੀਆ ਦੇ ਸਿੱਖ, ਸਿਕਲੀਗਰ ਅਤੇ ਵਣਜਾਰੇ ਸਿੱਖਾਂ ਉੱਤੇ ਆਏ ਦਿਨ ਨਿੱਤ ਅੱਤਿਆਚਾਰਾਂ ਦੀਆਂ ਖ਼ਬਰਾਂ ਮੀਡੀਆ ਵਿਚ ਸੁਣਨ ਨੂੰ ਆਮ ਮਿਲਦੀਆਂ ਹਨ, ਉਨ੍ਹਾਂ ਦੇ ਆਰਥਿਕ ਅਤੇ ਸਮਾਜਿਕ ਪੱਖੋਂ ਦੁਖ-ਦਰਦ ਦੂਰ ਕਰਨ ਪ੍ਰਤੀ ਵੀ ਸਾਡੇ ਕੁਝ ਫ਼ਰਜ਼ ਬਣਦੇ ਹਨ।
੫. ਪੜ੍ਹੇ-ਲਿਖੇ ਗੁਰਸਿੱਖ ਵਿਦਿਆਰਥੀਆਂ/ਸਿਖਿਆਰਥੀਆਂ ਅਤੇ ਖੋਜਾਰਥੀਆਂ ਨੂੰ ਕਿਰਤੀ ਬਣਾਉਣ ਲਈ ਹਰ ਪਿੰਡ, ਸ਼ਹਿਰ ਅਤੇ ਕਸਬੇ ਅਧੀਨ ਆਉਂਦੇ ਗੁਰਦੁਆਰਾ ਸਾਹਿਬਾਨ ਵਿਚ ਚੰਗੀ ਤਨਖਾਹ ਦੇ ਕੇ ਨੌਕਰੀਆਂ ਦੇਣ ਦਾ ਯੋਗ ਪ੍ਰਬੰਧ ਕੀਤਾ ਜਾ ਸਕਦਾ ਹੈ, ਤਾਂ ਕਿ ਉਹ ਪੰਜਾਬ ਤੋਂ ਪਰਵਾਸ ਨਾ ਕਰ ਸਕਣ।
੬. ਵਾਧੂ ਕੰਮਾਂ ਵਿਚ ਮਾਇਆ ਖਰਚਣ ਦੀ ਥਾਂ, ਹਰ ਪਿੰਡ/ਮੁਹੱਲਾ/ਕਸਬਾ ਆਪਣੇ ਨਜ਼ਦੀਕ ਦੇ ਗੁਰਦੁਆਰਾ ਸਾਹਿਬ ਵਿਚ ਜਾਂ ਕੋਈ ਸੰਸਥਾ ਬਣਾ ਕੇ 'ਵੰਡ ਛਕੋ' ਦੇ ਨਾਮ ਹੇਠ ਦਸਵੰਧ ਇਕੱਠਾ ਕਰ ਸਕਦਾ ਹੈ, ਜਿਸ ਨੂੰ ਲੋੜਵੰਦਾਂ ਲਈ ਲੋੜ ਪੈਣ ਉੱਤੇ ਵਰਤਿਆ ਜਾ ਸਕੇ।
੭. ਹਰ ਸਿੱਖ ਦਾ ਆਪਣੇ ਮਰਨ ਤੋਂ ਬਾਅਦ ਦਾਨ ਕੀਤੇ ਜਾ ਸਕਣ ਵਾਲੇ ਸਰੀਰਿਕ ਅੰਗਾਂ (ਅੱਖਾਂ, ਗੁਰਦਾ, ਦਿਲ ਆਦਿ) ਪ੍ਰਤੀ ਵੀ ਜਾਗਰੂਕ ਹੋਣਾ ਲਾਜ਼ਮੀ ਹੈ।
**ਸਾਰੰਸ਼:** ਸਾਰ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਜਦੋਂ ਅਕਾਲ ਪੁਰਖ ਨਾਲ ਡੂੰਘੀ ਸਾਂਝ ਪਾਉਣ ਦੀ ਤਾਂਘ ਰੱਖਣ ਵਾਲਾ ਗੁਰੂ ਦਾ ਸਿੱਖ ਉਸ ਨੂੰ ਹਿਰਦੇ ਵਿਚ ਵਸਾ ਕੇ, ਮਿਹਨਤ ਨਾਲ ਰੋਜ਼ੀ ਕਮਾਉਂਦਿਆਂ ਵੰਡ ਛਕਣਾ ਸ਼ੁਰੂ ਕਰ ਦਿੰਦਾ ਹੈ, ਤਾਂ ਉਹ ਜੋਤ-ਸਰੂਪੀ ਮਨ ਨੂੰ ਲੋਭ,ਮੋਹ ਤੇ ਹੋਰ ਵਿਸ਼ੇ-ਵਿਕਾਰਾਂ ਦੇ ਬੰਧਨ ਤੋਂ ਅਜ਼ਾਦ ਕਰਵਾ ਕੇ ਚੜ੍ਹਦੀ ਕਲਾ ਦੀ ਅਵਸਥਾ ਵਿਚ ਮੁੜ ਨਿਰਲੇਪਤਾ ਦੀ ਜਾਚ ਸਿੱਖ ਜਾਂਦਾ ਹੈ।

ਸੋ ਧਰਮ ਦੀ 'ਕਿਰਤ' ਕਰਦਿਆਂ; 'ਨਾਮ' ਰੂਪੀ ਸਾਧਨਾ ਵਿਚ ਜੀਵਨ ਸਾਧਦਿਆਂ; ਕੀਤੀ ਗਈ ਘਾਲ-ਕਮਾਈ ਨੂੰ ਆਪਣੇ ਸੰਗੀ-ਸਾਥੀਆਂ ਨਾਲ 'ਵੰਡ' ਕੇ ਛਕਣ ਦੀ ਅਮਲੀ ਕਾਰਵਾਈ ਇਖ਼ਤਿਆਰ ਕਰਨ ਦੀ ਮੂਲ ਲੋੜ ਹੈ। ਅਜਿਹਾ ਅਮਲ ਹੀ ਸਿੱਖੀ ਦੇ ਸਿਖਰ (ਚੜ੍ਹਦੀ ਕਲਾ) ਨੂੰ ਕਾਇਮ ਰੱਖ ਸਕੇਗਾ। ਅੱਜ ਦੀ ਪ੍ਰਮੁੱਖ ਲੋੜ ਅਜਿਹਾ ਸਮਾਜਿਕ ਵਾਤਾਵਰਨ ਸਿਰਜਣ ਦੀ ਹੈ, ਜਿਸ ਵਿਚ ਹਰ ਮਨੁੱਖ ਨਿੱਜੀ ਸੁਆਰਥ ਤਿਆਗ ਕੇ ਦੂਜਿਆਂ ਨਾਲ ਪ੍ਰੇਮ-ਭਾਵਨਾ ਸਹਿਤ ਵੰਡ ਛਕੇ। ਵੰਡ ਛਕਣ ਲਈ ਕਿਸੇ ਪ੍ਰਕਾਰ ਦੀ ਕੋਈ ਸੀਮਾ ਜਾਂ ਪਾਬੰਦੀ ਨਹੀਂ, ਇਹ ਬਿਰਤੀ ਹਰ

ਸਮੇਂ, ਹਰ ਸਥਿਤੀ ਵਿਚ, ਹਰ ਲੋੜਵੰਦ ਲਈ ਉਦਾਰਤਾ-ਪੂਰਵਕ ਪਾਲੀ ਜਾ ਸਕਦੀ ਹੈ। ਸੋ ਮੂਲ ਲੋੜ ਅਪਣੇ ਅਮੁੱਲੇ ਸਿਧਾਂਤ (ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ)ਨੂੰ ਗੁਰਬਾਣੀ ਆਧਾਰ ਅਤੇ ਅਰਥਾਂ ਅਨੁਸਾਰ ਸਮਝਣ ਅਤੇ ਅਪਣਾਉਣ ਦੀ ਹੈ।

**ਹਵਾਲੇ :**


੧. *ਸਿੱਖ ਪੰਥ ਵਿਸ਼ਵਕੋਸ਼* (ਭਾਗ ਪਹਿਲਾ), ਗੁਰ ਰਤਨ ਪਬਲਿਸ਼ਰਜ, ਪਟਿਆਲਾ, ੨੦੦੫, ਪੰਨਾ ੭੪੧.

੨. *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੨, ਪੰਨਾ ੩੩੭.

੩. ਸ. ਸੁਖਪਾਲ ਸਿੰਘ (ਗਿੱਲ), 'ਕਿਰਤ ਕਰੋ ਨਾਮ ਜਪੋ ਅਤੇ ਵੰਡ ਛਕੋ ਦੇ ਸਮਾਜਿਕ ਸਰੋਕਾਰ', *ਜੱਗ ਬਾਣੀ*, ੨੭ ਜੂਨ, ੨੦੧੮.

੪. ਭਾਈ ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ੨੦੧੧ (ਅਠਵੀਂ ਵਾਰ), ਪੰਨਾ ੩੨੯, ੩੦.

੫. ਭਾਈ ਵੀਰ ਸਿੰਘ, *ਗੁਰੂ ਨਾਨਕ ਚਮਤਕਾਰ* (ਪੂਰਬਾਰਧ), ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੭ (੧੯ਵੀਂ ਵਾਰ), ਪੰਨਾ ੧੧੪.

੬. ਪ੍ਰੋ. ਪੂਰਨ ਸਿੰਘ, *ਖੁਲ੍ਹੇ ਲੇਖ*, ਭਾਸ਼ਾ ਵਿਭਾਗ, ਪਟਿਆਲਾ, ਪੰਨਾ ੭੪.

੭. ਡਾ. ਤਾਰਨ ਸਿੰਘ, *ਸਿੱਖ ਸਿੱਖੀ ਅਤੇ ਸਿਧਾਂਤ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੦੭, ਪੰਨਾ ੫੭.

੮. ਸ. ਦੇਵਿੰਦਰ ਬੀਰ ਸਿੰਘ, *ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਿਰਤ ਦਾ ਸੰਕਲਪ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ੧੯੮੦, ਸ਼ੋਧ ਪ੍ਰਬੰਧ, (ਪੀਐਚ. ਡੀ.), ਪੰਨਾ ੧੩.

੯. He (Guru Nanak) Reproached his Hindu compatriots, who lived upon aims wrong from people, and he taught the dignity of labour.

James Hastings, *Encyclopaedia of Religion and Ethics* (Vol. XI), Edinburg, New york, 1954, p. 507.

੧੦. '*ਗੁਰੂ ਨਾਨਕ ਬਾਣੀ ਵਿਚ ਕਿਰਤ ਦਾ ਸੰਕਲਪ*', ਸਚਿਆਰੁ, ਪੰਜ ਆਬ ਪ੍ਰਕਾਸ਼ਨ, ਜਲੰਧਰ, ਮਿਤੀ ਹੀਣ, ਪੰਨਾ ੨੨੦.

੧੧. 'ਗੁਰਬਾਣੀ ਵਿਚ ਨਾਮ ਸ਼ਬਦ ਦਾ ਸਭਿਆਚਾਰ', *ਨਾਨਕ ਪ੍ਰਕਾਸ਼ ਪਤ੍ਰਿਕਾ*, ਜੂਨ ੧੯੯੦, ਪੰਨਾ ੯.

੧੨. ਉਹੀ, ਪੰਨਾ ੧੦.

੧੩. ਸ. ਹਿੰਮਤ ਸਿੰਘ,'ਨਾਮ ਦੀ ਮਹਿਮਾ : ਦਾਰਸ਼ਨਿਕ ਪਾਸਾਰ', *ਨਾਨਕ ਪ੍ਰਕਾਸ਼ ਪਤ੍ਰਿਕਾ*, ਜੂਨ ੧੯੯੦, ਪੰਨਾ ੧੪੬,੪੭.

੧੪. ਡਾ. ਗੁਰਮੁਖ ਸਿੰਘ, 'ਸਿੱਖ ਧਰਮ ਵਿਚ ਦਾਨ ਦਾ ਸੰਕਲਪ', *ਨਾਨਕ ਪ੍ਰਕਾਸ਼ ਪਤ੍ਰਿਕਾ*, ਜੂਨ ੧੯੮੮, ਪੰਨਾ ੩੪.

੧੫. ਆਨਲਾਈਨ ਲੈਕਚਰ, 'ਸਿੱਖ ਸਭਿਆਚਾਰ', ੯ ਅਕਤੂਬਰ ੨੦੧੯, <https://www.youtube.com/watch?v=v5IfVduBcnM>.


■

# ਆਏ ਗੁਰੂ ਗੋਬਿੰਦ ਸਿੰਘ ਬਹਾਰ ਬਣ ਕੇ

*-ਸ. ਕਰਮਜੀਤ ਸਿੰਘ 'ਨੂਰ'**

*ਜ਼ਬਰ, ਜ਼ੁਲਮ ਦੀ ਜਦੋਂ ਹੈ ਅੱਤ ਹੁੰਦੀ,*
*ਜਨਤਾ ਰਹਿ ਜਾਏ ਜਦੋਂ ਲਾਚਾਰ ਬਣ ਕੇ।*
*ਧਰਤੀ ਪਾਪਾਂ ਦੇ ਬੋਝ ਥੀਂ ਜਾਏ ਦੱਬਦੀ,*
*ਧੌਲ ਧਰਮ ਦੇ ਸਿੰਗਾਂ 'ਤੇ ਭਾਰ ਬਣ ਕੇ।*
*ਵੱਡਾ ਮੱਛ ਕੋਈ, ਛੋਟੀਆਂ ਮੱਛੀਆਂ ਨੂੰ,*
*ਖਾਣ ਲਗ ਪਏ, ਜਦੋਂ ਸੰਸਾਰ ਬਣ ਕੇ।*
*ਓਸ ਵੇਲੇ ਕੋਈ, ਰੂਪ ਪਰਮਾਤਮਾ ਦਾ,*
*ਮਾਤ ਲੋਕ ਵਿਚ ਆਉਂਦੈ ਅਵਤਾਰ ਬਣ ਕੇ।*

*ਬਣ ਕੇ ਆਸਰਾ, ਬੇਸਹਾਰਿਆਂ ਦਾ,*
*ਬੇਕਸਾਂ ਮਜ਼ਲੂਮਾਂ ਦਾ, ਯਾਰ ਬਣ ਕੇ।*
*ਪਤਝੜਾਂ, ਖ਼ਿਜ਼ਾਵਾਂ ਦੇ ਦੌਰ ਅੰਦਰ,*
*ਆਏ ਗੁਰੂ ਗੋਬਿੰਦ ਸਿੰਘ ਬਹਾਰ ਬਣ ਕੇ।*

*ਰਾਣੀ ਮੈਣੀ ਦੇ, ਮਨ ਦੀ ਵੇਦਨਾ ਜਦ,*
*ਉਹਦੇ ਸੀਨੇ 'ਚੋਂ ਉਠੀ, ਪੁਕਾਰ ਬਣ ਕੇ।*
*ਸੁੱਤੇ ਸਿੱਧ ਵੈਰਾਗ ਜਿਹਾ ਵਹਿ ਤੁਰਿਆ,*
*ਉਹਦੀ ਅਖੀਆਂ 'ਚੋਂ ਆਬਸ਼ਾਰ ਬਣ ਕੇ।*
*ਮੇਰੇ ਵਿਹੜੇ 'ਚ, ਬਾਲ ਗੋਬਿੰਦ ਖੇਡੇ,*
*ਸੁੰਨੀ ਗੋਦ ਦਾ ਮੇਰੀ, ਸ਼ਿੰਗਾਰ ਬਣ ਕੇ।*
*ਰਹੇ ਨੈਣਾਂ 'ਚ ਨੈਣਾਂ ਦਾ ਨੂਰ ਬਣ ਕੇ,*
*ਦਿਲ ਵਿਚ ਰਹੇ ਪਿਆਰ ਪਿਆਰ ਬਣ ਕੇ।*

*ਬਾਲਾ ਪ੍ਰੀਤਮ ਜੀ ਖੇਡਦੇ ਆਏ ਬਾਹਰੋਂ,*
*ਬਹਿ ਗਏ ਗੋਦੀ 'ਚ ਫਰਮਾ ਬਰਦਾਰ ਬਣ ਕੇ।*
*ਪਤਝੜਾਂ ਖਿਜ਼ਾਵਾਂ ਦੇ ਦੌਰ ਅੰਦਰ. . .*

*ਪੈਰ ਪੈਰ ਦੇ ਉੱਤੇ, ਚੁਣੌਤੀਆਂ ਨੇ,*
*ਰਸਤਾ ਰੋਕਿਆ ਉਹਦਾ, ਦੀਵਾਰ ਬਣ ਕੇ।*
*ਹਰ ਚੁਣੌਤੀ ਨੂੰ ਚੀਰ ਕੇ ਲੰਘ ਗਿਆ ਉਹ,*

*#੩/੬੧, ਗਾਰਡਨ ਕਲੋਨੀ, ਗੁਰੂ ਤੇਗ ਬਹਾਦਰ ਨਗਰ, ਜਲੰਧਰ- ੧੪੪੦੧੪; ਮੋ. +੯੧੯੮੧੫੦-੨੩੯੭੦

*ਬਾਂਕਾ ਨੀਲੇ ਦਾ ਸ਼ਾਹ-ਸਵਾਰ ਬਣ ਕੇ।*
*ਹਰਦਮ ਦੁਸ਼ਮਣ ਦੀ ਛਾਤੀ 'ਚ ਰੜਕਦਾ ਸੀ,*
*ਕਦੇ ਤੀਰ ਤੇ ਕਦੇ ਤਲਵਾਰ ਬਣ ਕੇ।*
*ਕੋਈ ਹਾਰ ਨਾ ਉਹਨੂੰ ਹਰਾ ਸਕੀ।,*
*ਫਤਿਹ ਰਹੀ ਸਦ ਗਲੇ ਦਾ ਹਾਰ ਬਣ ਕੇ।*

*ਔਖੀ ਘੜੀ ਵਿਚ ਆਪ ਅਗਵਾਈ ਕੀਤੀ,*
*ਉਹਨੇ ਕੌਮ ਦਾ ਸਿਪਾਹ-ਸਾਲਾਰ ਬਣ ਕੇ।*
*ਪਤਝੜਾਂ ਖਿਜ਼ਾਵਾਂ ਦੇ ਦੌਰ. . .*

*ਚੜਤ ਗੁਰੂ ਦਸਮੇਸ਼ ਦੇ, ਖਾਲਸੇ ਦੀ,*
*ਬਾਈਧਾਰਾਂ ਦੇ ਸੀਨੇ ਵਿਚ ਰੜਕਦੀ ਸੀ।*
*ਪੈਂਦੀ ਗੂੰਜ ਰਣਜੀਤ ਨਗਾਰਿਆਂ ਦੀ,*
*ਸੁਣ ਸੁਣ ਪਰਬਤਾਂ ਦੀ ਛਾਤੀ ਧੜਕਦੀ ਸੀ।*
*ਸ਼ਾਨ ਗੁਰੂ ਦਰਬਾਰ ਦੀ, ਵੇਖ ਵਧਦੀ,*
*ਭੀਮ ਚੰਦ ਦੀ ਈਰਖਾ ਭੜਕਦੀ ਸੀ।*
*ਖੜਗ ਖਾਲਸਾ ਖੜਕੇ ਅਨੰਦਪੁਰ ਵਿਚ,*
*ਖਿੜਕੀ ਦਿੱਲੀ ਦਰਬਾਰ ਦੀ ਖੜਕਦੀ ਸੀ।*

*ਔਰੰਗਜ਼ੇਬ ਦਾ ਅਤਿਆਚਾਰ ਹਿੰਦ 'ਤੇ,*
*ਛਾਇਆ ਹੋਇਆ ਸੀ ਗਰਦੋ ਗ਼ੁਬਾਰ ਬਣ ਕੇ।*
*ਪਤਝੜਾਂ ਖਿਜ਼ਾਵਾਂ ਦੇ ਦੌਰ. . .*

*ਦੋ ਫਰਜ਼ੰਦ ਸਰਹੰਦ ਵਿਚ ਵਾਰ ਦਿੱਤੇ,*
*ਦੋ ਚਮਕੌਰ ਦੀ ਗੜ੍ਹੀ ਗੁਰੂ ਗੋਬਿੰਦ ਸਿੰਘ ਨੇ।*
*ਕਿਸਮਤ ਆਪਣੀ ਦਾਅ 'ਤੇ ਲਾ ਕੇ ਤੇ,*
*ਕਿਸਮਤ ਖ਼ਲਕਤ ਦੀ ਘੜੀ ਗੁਰੂ ਗੋਬਿੰਦ ਸਿੰਘ ਨੇ।*
*ਸਾਰੀ ਉਮਰ ਮਜ਼ਲੂਮਾਂ ਲਈ ਰਿਹਾ ਲੜਦਾ,*
*ਘਾਲੀ ਘਾਲਣਾ ਬੜੀ ਗੁਰੂ ਗੋਬਿੰਦ ਸਿੰਘ ਨੇ*
*ਐਪਰ ਜ਼ਰ ਜ਼ੋਰੂ ਤੇ ਜ਼ਮੀਨ ਖਾਤਿਰ,*
*ਇਕ ਵੀ ਜੰਗ ਨਹੀਂ ਲੜੀ ਗੁਰੂ ਗੋਬਿੰਦ ਸਿੰਘ ਨੇ।*

*ਬੇੜੀ ਹਿੰਦ ਦੀ ਡੁਬਦੀ ਬਚਾਈ ਉਹਨੇ,*
*ਨਾਖ਼ੁਦਾ ਬਣ ਕੇ ਤੇ ਪਤਵਾਰ ਬਣ ਕੇ।*
*ਪਤਝੜਾਂ ਖਿਜ਼ਾਵਾਂ ਦੇ ਦੌਰ. . .*

*ਸਾਗਰ ਵਾਂਗਰਾਂ ਗਹਿਰ ਗੰਭੀਰ ਸਤਿਗੁਰ,*

*ਦਿਲ ਦਰਿਆ ਦੇ ਵਾਂਗ ਦਰਾਜ਼ ਉਹਦਾ।*
*ਹਰ ਇਕ ਦੁਖ-ਸੁਖ ਵਿਚ ਅੰਗ ਸੰਗ ਰਹਿੰਦਾ,*
*ਨੀਲਾ ਘੋੜਾ ਹਮਸਫ਼ਰ ਹਮਰਾਜ਼ ਉਹਦਾ।*
*ਸਾਰੇ ਖ਼ਤਰਿਆਂ ਤੋਂ, ਖ਼ਬਰਦਾਰ ਕਰਦਾ।*
*ਖ਼ਬਰ ਦੁਸ਼ਮਣ ਦੀ ਰਖਦਾ ਬਾਜ਼ ਉਹਦਾ।*
*ਜਿਗਰਾ ਉਹਦਾ ਮਜ਼ਬੂਤ ਚੱਟਾਨ ਵਰਗਾ,*
*ਤੇ ਸੁਭਾਅ ਗ਼ਰੀਬ ਨਿਵਾਜ਼ ਉਹਦਾ।*

*ਔਖੇ ਵੇਲੇ ਬੇਦਾਵਾ ਜੋ ਦੇ ਗਏ ਸਨ*
*ਉਹ ਵੀ ਬਖਸ਼ ਦਿੱਤੇ ਬਖਸ਼ਨਹਾਰ ਬਣ ਕੇ।*
*ਪਤਝੜਾਂ ਖਿਜ਼ਾਵਾਂ ਦੇ ਦੌਰ. . .*

*ਚੌਹਾਂ ਲਾਲਾਂ ਸਮੇਤ ਸਰਬੰਸ ਆਪਣਾ,*
*ਉਹ ਨੇ ਮਨੁੱਖਤਾ ਦੀ ਖ਼ਾਤਿਰ, ਫ਼ਿਦਾ ਕੀਤਾ।*
*ਆਪਣੇ ਪੈਰਾਂ ਵਿਚ ਜੋੜਾ ਵੀ ਰੱਖਿਆ ਨਹੀਂ,*
*ਐਪਰ ਕੌਮ ਨੂੰ ਪੈਰਾਂ 'ਤੇ ਖੜ੍ਹਾ ਕੀਤਾ।*
*ਜਿਸਦੀ ਵਸਤ ਸੀ, ਉਸਨੂੰ ਸੌਂਪ ਕੇ ਤੇ,*
*ਪਰਵਦਗਾਰ ਦਾ ਸ਼ੁਕਰ ਅਦਾ ਕੀਤਾ।*
*'ਨੂਰ' ਸੌਂ ਕੇ ਸੂਲਾਂ ਦੀ ਸੇਜ 'ਤੇ ਵੀ,*
*ਨਹੀਂ ਮਿੱਤਰ ਪਿਆਰੇ ਨੂੰ ਗ਼ਿਲਾ ਕੀਤਾ।*

*ਸਭ ਕੁਝ ਹਾਰ ਕੇ ਵੀ ਲਿਖਿਆ ਜਿੱਤਨਾਮਾ, (ਜ਼ਫਰਨਾਮਾ)*
*ਔਰੰਗਜ਼ੇਬ ਨੂੰ ਵੱਜਾ ਕਟਾਰ ਬਣ ਕੇ।*
*ਪਤਝੜਾਂ, ਖਿਜ਼ਾਵਾਂ, ਦੇ ਦੌਰ ਅੰਦਰ,*
*ਆਏ, ਗੁਰੂ ਗੋਬਿੰਦ ਸਿੰਘ ਬਹਾਰ ਬਣ ਕੇ।*

■

# ਚਾਲ੍ਹੀ ਮੁਕਤਿਆਂ ਦੀ ਸ਼ਹੀਦੀ

*-ਸ. ਹਰਿੰਦਰਪਾਲ ਸਿੰਘ**

*ਹਰ ਧਰਮ ਦੀ ਆਪਣੀ ਮਾਨਤਾ,ਆਪਣੇ ਹੀ ਅਸੂਲ ਨੇ।*
*ਮਨੁੱਖਤਾ ਦੀ ਭਲਾਈ ਚਾਹੀਦੀ, ਬਾਕੀ ਗੱਲਾਂ ਫ਼ਜ਼ੂਲ ਨੇ।*

*ਧਰਤ, ਧਰਮ-ਧਾਰਮਿਕਤਾ ਹੁੰਦੇ, ਜਾਨੋਂ ਵਧ ਪਿਆਰਾ ਏ।*
*ਜ਼ੁਲਮੀਆਂ ਧਾੜਵੀਆਂ ਤਾਂਈਂ, ਏਸੇ ਗਲ੍ਹੋਂ ਕਲੇਸ਼ ਸਾਰਾ ਏ।*

*ਸਰਬੱਤ ਦਾ ਭਲਾ ਚੜ੍ਹਦੀ ਕਲਾ, ਕੌਣ ਮਾੜਾ ਕਹਿ ਲਊ।*
*ਕਿਸ ਤਰ੍ਹਾਂ ਮਰਦ ਅਗੰਮੜਾ, ਵਧੀਕੀ ਹੁੰਦੀ ਸਹਿ ਲਊ।*

*ਇਨਸਾਨ ਗ਼ਲਤੀ ਦਾ ਪੁਤਲਾ, ਸਮਾਂ ਸਾਂਭਦਾ ਜਿਹੜਾ ਏ।*
*ਅੰਤ ਦਸਮੇਸ਼ ਪਿਤਾ ਨੂੰ ਜਾ ਮਿਲੇ, ਮਾੜਾ ਫੇਰ ਕਿਹੜਾ ਏ।*

*ਹਰ ਮੁਸ਼ਕਿਲ ਘੜੀ ਸਿਰੇ ਖੜ੍ਹਾ,ਓਅੰਕਾਰ ਭਰੋਸੇ ਵੇਲਾ ਏ।*
*ਇਤਿਹਾਸ ਗਵਾਹ ਪੰਜ ਪਿਆਰਿਆਂ ਅੱਗੇ, ਗੁਰੂ ਚੇਲਾ ਏ।*

*ਇਕੱਠ 'ਚ ਸ਼ਕਤੀ ਛੁਪੀ, ਇਕੱਲਤਾ ਹਮੇਸ਼ ਭਉ ਨਾਲ ਏ।*
*ਮਾਛੀਵਾੜੇ ਜੰਗਲੀਂ 'ਕੱਲੇ ਵਿਚਰਨਾ, ਹੱਦੋਂ ਵਧ ਕਮਾਲ ਏ।*

*ਇਕ ਉੱਤੇ ਰੱਖ ਟੇਕ-ਆਸਰਾ, ਸਰਦ ਰੁਤ ਪਈ ਲੰਘਦੀ ਏ।*
*ਮਾਘ 'ਦਰ ਅਕਾਲ ਪੁਰਖੀ ਸ਼ਕਤੀ, ਚਿੰਗਾਰੀ ਮਘਦੀ ਏ।*

*ਯਾਦ ਰਹਿਣ ਘਟਨਾਵਾਂ, 'ਹਰਿੰਦਰ' ਸ਼ਰੀਰ ਨਸ਼ਵਰ ਏ।*
*ਰਹਿੰਦੀ ਦੁਨੀਆਂ ਤਕ ਹੈ ਨਾਮ, ਜਿਸ ਵਲ ਪ੍ਰਮੇਸ਼ਵਰ ਏ।* ■

**#੨੫੫ ਫ਼ੇਜ਼ ੨, ਮੋਹਾਲੀ (ਟਰਾਈ ਸਿਟੀ)-੧੬੦੦੫੫; ਮੋ. +੯੧੯੮੯੦੬੪੪੦੫੦*

# ਸਿੱਖੀ ਦਾ ਬੂਟਾ

*-ਸ. ਹਾਕਮ ਸਿੰਘ 'ਨੱਤਿਆਂ'**

*ਇਹ ਬੂਟਾ ਦੇਖੋ ਸਿੱਖੀ ਦਾ, ਅੱਜ ਝੁੱਲ ਰਿਹਾ ਆਸਮਾਨ ਦੇ ਅੰਦਰ।*
*ਜੜ੍ਹ ਇਹਦੀ ਪਾਤਾਲ ਦੇ ਅੰਦਰ, ਸਿਖ਼ਰ ਇਹਦਾ ਅਸਮਾਨ ਦੇ ਅੰਦਰ।*

*ਗੁਰੂ ਨਾਨਕ ਬੂਟਾ ਲਾਇਆ ਏ, ਗੁਰੂ ਅੰਗਦ ਪਾਣੀ ਪਾਇਆ ਏ।*
*ਗੁਰੂ ਅਮਰਦਾਸ ਨੇ ਸੇਵਾ ਕਰ ਕੇ, ਫਲ ਮਿੱਠਾ ਲਾ ਦਿਖਾਇਆ ਏ।*
*ਗੁਰੂ ਰਾਮਦਾਸ ਨੇ ਹੁਕਮ ਮੰਨ ਕੇ, ਪਿਆਰ ਦਾ ਰਸ ਚੁਆਇਆ ਏ।*
*ਗੁਰੂ ਅਰਜਨ ਫਿਰ ਰੰਗਤ ਦਿੱਤੀ, ਜਦੋਂ ਖ਼ੂਨ ਫ਼ੁਹਾਰਾ ਲਾਇਆ ਏ।*
*ਜੋ ਭਾਣਾ ਮੰਨਿਆ ਮਿੱਠਾ ਕਰ ਕੇ, ਹੈ ਕੋਈ ਅੱਜ ਜਹਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ, ਅੱਜ ਝੂਲ ਰਿਹਾ ਅਸਮਾਨ ਦੇ ਅੰਦਰ।*

*ਗੁਰੂ ਹਰਿਗੋਬਿੰਦ ਨੇ ਰਾਖੀ ਕੀਤੀ, ਪਹਿਰਾ ਲਾ ਤਲਵਾਰਾਂ ਦਾ।*
*ਗੁਰੂ ਹਰਿਰਾਇ ਨੇ ਰੋਕ ਰੱਖਿਆ, ਸੇਕ ਸੀ ਜੋ ਅੰਗਿਆਰਾਂ ਦਾ।*
*ਗੁਰੂ ਹਰਿਕ੍ਰਿਸ਼ਨ ਨੇ ਹੋਰ ਝੁਲਾਇਆ, ਦੁੱਖ ਹਰ ਕੇ ਬੀਮਾਰਾਂ ਦਾ।*
*ਗੁਰੂ ਤੇਗ ਬਹਾਦਰ ਧਰਮ ਦੀ ਚਾਦਰ, ਮੂੰਹ ਮੋੜਿਆ ਸਰਕਾਰਾਂ ਦਾ।*
*ਜ਼ੁਲਮ ਦੀ ਜਦੋਂ ਹੱਦ ਸੀ ਹੋਈ, ਝੱਟ ਆਏ ਮੈਦਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ . . .*

*ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ, ਐਸੀ ਬਣਤ ਬਣਾਈ ਏ।*
*ਭਗਤੀ ਦੇ ਨਾਲ ਸ਼ਕਤੀ ਭਰ ਕੇ, ਖੰਡੇ ਦੀ ਪਾਣ ਚੜ੍ਹਾਈ ਏ।*
*ਗਿੱਦੜਾਂ ਤੋਂ ਸ਼ੇਰ ਬਣਾਇਆ, ਸੁੱਤੀ ਅਣਖ ਜਗਾਈ ਏ।*
*ਆਪੇ ਗੁਰੂ ਤੇ ਆਪੇ ਚੇਲਾ, ਅਨੋਖੀ ਰੀਤ ਚਲਾਈ ਏ।*
*ਪੰਥ ਲਈ ਸਰਬੰਸ ਵਾਰਿਆ, ਫਿਰ ਵੀ ਰਹੇ ਸ਼ਕਰਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ. . .*

*ਕਈਆਂ ਕੋਸ਼ਿਸ਼ ਕੀਤੀ ਵੱਢਣ ਦੀ, ਕਈਆਂ ਫੜ ਹਲੂਣਿਆਂ ਇਸ ਨੂੰ,*
*ਕਈਆਂ ਇਸਦੇ ਬੰਦ-ਬੰਦ ਕੱਟੇ, ਕਈਆਂ ਫੜ੍ਹ ਮਚਕੂਣਿਆ ਇਸ ਨੂੰ,*

---

*੨੪੨-ਡੀ, ਗੋਬਿੰਦ ਕਲੋਨੀ, ਖਰੜ- ੧੪੦੩੦੧; ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ। ਮੋ. +੯੧੯੮੧੪੯੨੨੬੮੩

*ਕਈਆਂ ਇਸ ਨੂੰ ਚਰਖੀ ਚਾੜਿਆ, ਰੂੰ ਦੇ ਵਾਂਗ ਪਿੰਜੁਨਿਆਂ ਇਸ ਨੂੰ,*
*ਕਈਆਂ ਖੋਪਰ ਸਿਰੋਂ ਉਤਾਰੇ ਵਾਲੋਂ ਫੜ ਝੰਜੂਨਿਆਂ ਇਸ ਨੂੰ।*
*ਸਬਰ ਸਿਦਕ ਤੇ ਭਾਣਾ ਮੰਨ ਕੇ, ਸਦਾ ਰਿਹਾ ਮੁਸਕਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ. . .*

*ਸਵਾ-ਸਵਾ ਮਣ ਪੀਸਣ ਪੀਸੇ ਐਪਰ ਐਸਾ ਸਿਦਕ ਨਿਭਾਇਆ ਸੀ।*
*ਟੋਟੇ ਕਰ ਕੇ ਬੱਚਿਆਂ ਦੇ ਗ਼ਲ ਵਿਚ ਹਾਰ ਪੁਆਇਆ ਸੀ।*
*ਆਰੇ ਨਾਲ ਦੋਫਾੜ ਵੀ ਕੀਤਾ, ਵਿਚ ਰੂੰ ਦੇ ਪਾ ਜਲਾਇਆ ਸੀ।*
*ਦੇਗਾਂ ਵਿਚ ਉਬਾਲਿਆ ਇਸ ਨੂੰ, ਕਈ ਵਾਰੀ ਮਾਰ ਮੁਕਾਇਆ ਸੀ।*
*ਜ਼ਾਲਮ ਜਦੋਂ ਜੜ੍ਹੀਂ ਹੱਥ ਪਾਇਆ ਬਿਨਾਂ ਸਿਰ ਤੋਂ ਲੜੇ ਮੈਦਾਨ ਦੇ ਅੰਦਰ ।*
*ਇਹ ਬੂਟਾ ਦੇਖੋ ਸਿੱਖੀ ਦਾ . . .*

*ਬਾਬਰ ਹਮਾਯੂੰ ਅਕਬਰ ਵਰਗੇ ਜਹਾਂਗੀਰ ਤੇ ਸ਼ਾਹਜਹਾਨ,*
*ਔਰੰਗਜ਼ੇਬ ਬਹਾਦਰ ਸ਼ਾਹ ਹੋਰ ਵੀ ਆਏ ਮੁਗ਼ਲ ਪਠਾਨ,*
*ਮੀਰ ਮੰਨੂ ਅਬਦਾਲੀ ਵਰਗੇ ਮੱਸਾ ਰੰਗੜ, ਜ਼ਕਰੀਆ ਖਾਨ।*
*ਇਸ ਬੂਟੇ ਨੂੰ ਪੁੱਟਣ ਲਈ, ਸਾਰਿਆਂ ਲਾਇਆ ਪੂਰਾ ਤਾਨ।*
*ਇੰਦਰਾ ਨੇ ਵੀ ਕਸਰ ਨਹੀਂ ਛੱਡੀ, ਆਪਣੇ ਹਿੰਦੁਸਤਾਨ ਦੇ ਅੰਦਰ।*
*ਟਾਇਰ ਗ਼ਲਾਂ ਵਿਚ ਪਾ ਕੇ ਸਾੜਿਆ, ਪਰ ਆਇਆ ਨਹੀਂ ਕੁਮਲਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ. . .*

*ਧੰਨ ਮਾਲੀ ਜਿਨ ਬੂਟਾ ਲਾਇਆ, ਇਹ ਝੂਲੇਗਾ ਅਸਮਾਨ ਦੇ ਅੰਦਰ।*
*ਹਾਕਮ ਸਿੰਘ ਜੱਗ ਧੰਨ ਧੰਨ ਕਹਿੰਦਾ, ਇਹ ਝੂਲੇਗਾ ਅਸਮਾਨ ਦੇ ਅੰਦਰ।*
*ਇਹ ਬੂਟਾ ਦੇਖੋ ਸਿੱਖੀ ਦਾ ਅੱਜ ਝੂੱਲ ਰਿਹਾ ਅਸਮਾਨ ਦੇ ਅੰਦਰ।*
*ਜੜ੍ਹ ਇਹਦੀ ਪਾਤਾਲ ਦੇ ਅੰਦਰ, ਸਿਖ਼ਰ ਇਹਦਾ ਅਸਮਾਨ ਦੇ ਅੰਦਰ।*

■

# ਬਾਬਾ ਦੀਪ ਸਿੰਘ ਜੀ

-ਸ੍ਰੀ ਰਮੇਸ਼ ਬੱਗਾ ਚੋਹਲਾ*

*ਧਰਮ ਦੀ ਖ਼ਾਤਰ ਵਾਰ ਤੀ ਆਪਣੀ ਜ਼ਿੰਦਗਾਨੀ।*
*ਬਾਬਾ ਦੀਪ ਸਿੰਘ ਜੀ ਦੇ ਗਏ ਸ਼ਹਾਦਤ ਲਾਸਾਨੀ।*
*ਲੈ ਕੇ ਕਲਗੀਧਰ ਤੋਂ ਥਾਪੜਾ ਰਹੇ ਸੇਵ ਨਿਭਾਉਂਦੇ,*
*ਹੁਕਮ ਜਿਵੇਂ ਸੀ ਗੁਰਾਂ ਦਾ ਤਿਵੇਂ ਕਾਰ ਕਮਾਉਂਦੇ,*
*ਲੇਖੇ ਲਾਈ ਪੰਥ ਦੇ ਭਰਪੂਰ ਜਵਾਨੀ।*
*ਬਾਬਾ ਦੀਪ ਸਿੰਘ. . .*
*ਬੰਨ੍ਹਿਆਂ ਮੁੱਢ ਟਕਸਾਲ ਦਾ ਬਣ ਕੇ ਟਕਸਾਲੀ,*
*ਗੁਰਮਤਿ ਦੇ ਪ੍ਰਚਾਰ ਦੀ ਵਾਗਡੋਰ ਸੰਭਾਲੀ,*
*ਕਰਨ ਉਤਾਰੇ ਬੀੜ ਦੇ ਹੱਥ ਫੜ ਕੇ ਕਾਨੀ।*
*ਬਾਬਾ ਦੀਪ ਸਿੰਘ. . .*
*ਬੇਅਦਬੀ ਹਰਿਮੰਦਰ ਸਾਹਿਬ+ ਦੀ ਨਾ ਗਈ ਸਹਾਰੀ,*
*ਕਰ ਅਰਦਾਸ ਉਠਾ ਲਿਆ ਖੰਡਾ ਦੋ-ਧਾਰੀ,*
*ਅੰਮ੍ਰਿਤਸਰ ਦੇ ਵੱਲ ਨੂੰ ਫੜ ਲਈ ਰਵਾਨੀ।*
*ਬਾਬਾ ਦੀਪ ਸਿੰਘ. . .*
*ਦੁਸ਼ਮਣ ਦੇ ਦੰਦ ਜੁੜ ਗਏ ਤੱਕ ਨਵਾਂ ਅਚੰਭਾ,*
*ਸੀਸ ਤਲੀ 'ਤੇ ਰੱਖ ਕੇ ਜਦੋਂ ਵਾਹਿਆ ਖੰਡਾ,*
*ਪਿਛਲੇ ਪੈਰੀਂ ਮੁੜ ਪਈਆਂ ਫੌਜਾਂ ਅਫ਼ਗਾਨੀ।*
*ਬਾਬਾ ਦੀਪ ਸਿੰਘ. . .*
*ਭਗਤੀ ਦੇ ਵਿਚ ਸ਼ਕਤੀ ਦਾ ਸੁਮੇਲ ਅਨੋਖਾ,*
*ਸਿਦਕੀ ਸਿੱਖ ਸੀ ਦੇ ਗਿਆ ਹੋਣੀ ਨੂੰ ਧੋਖਾ,*
*ਕੀਤਾ ਪ੍ਰਣ ਨਿਭਾਉਣ ਲਈ ਦੇ ਗਏ ਝਕਾਨੀ।*
*ਬਾਬਾ ਦੀਪ ਸਿੰਘ ਜੀ ਦੇ ਗਏ ਸ਼ਹਾਦਤ ਲਾਸਾਨੀ।*

■

*+ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ*

*#੧੩੪੮/੧੭/੧ ਗਲੀ ਨੰਬਰ ੮, ਹੈਬੋਵਾਲ ਖੁਰਦ (ਲੁਧਿਆਣਾ) ਮੋ. ੯੪੯੩੧-੩੨੭੧੯

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੪ਵੇਂ ਪ੍ਰਧਾਨ ਬਣੇ

## ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ, ਪ੍ਰਿੰ: ਸੁਰਿੰਦਰ ਸਿੰਘ ਜੂਨੀਅਰ ਮੀਤ ਪ੍ਰਧਾਨ ਤੇ ਸ. ਕਰਨੈਲ ਸਿੰਘ ਪੰਜੋਲੀ ਬਣੇ ਜਨਰਲ ਸਕੱਤਰ

ਸ੍ਰੀ ਅੰਮ੍ਰਿਤਸਰ, ੨੯ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਏ ਸਾਲਾਨਾ ਜਨਰਲ ਇਜਲਾਸ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਪ੍ਰਧਾਨ ਚੁਣਿਆ ਗਿਆ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੪੪ਵੇਂ ਪ੍ਰਧਾਨ ਬਣੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਏ ਇਜਲਾਸ ਦੌਰਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਐਡਵੋਕੇਟ ਹਰਜਿੰਦਰ ਸਿੰਘ ਦਾ ਨਾਂ ਪ੍ਰਧਾਨਗੀ ਲਈ ਪੇਸ਼ ਕੀਤਾ, ਜਿਸ ਦੀ ਤਾਈਦ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਮਜੀਦ ਸ. ਰਵਿੰਦਰ ਸਿੰਘ ਖਾਲਸਾ ਨੇ ਕੀਤੀ। ਇਸੇ ਦੌਰਾਨ ਵਿਰੋਧੀ ਧਿਰ ਵੱਲੋਂ ਸ. ਅਮਰੀਕ ਸਿੰਘ ਸ਼ਾਹਪੁਰ ਨੇ ਸ. ਮਿੱਠੂ ਸਿੰਘ ਕਾਹਨੇਕੇ ਦਾ ਨਾਂ ਪ੍ਰਧਾਨਗੀ ਪਦ ਲਈ ਪੇਸ਼ ਕੀਤਾ। ਹੋਈਆਂ ਵੋਟਾਂ ਮਗਰੋਂ ਐਡਵੋਕੇਟ ਹਰਜਿੰਦਰ ਸਿੰਘ ਨੂੰ ੧੨੨ ਅਤੇ ਸ. ਮਿੱਠੂ ਸਿੰਘ ਕਾਹਨੇਕੇ ਨੂੰ ੧੯ ਵੋਟਾਂ ਪ੍ਰਾਪਤ ਹੋਈਆਂ, ਜਦਕਿ ੧ ਵੋਟ ਰੱਦ ਹੋਈ।

ਜਨਰਲ ਇਜਲਾਸ ਦੌਰਾਨ ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ ਚੁਣੇ ਗਏ, ਉਨ੍ਹਾਂ ਦਾ ਨਾਂ ਸ. ਬਲਜੀਤ ਸਿੰਘ ਜਲਾਲਉਸਮਾਂ ਨੇ ਪੇਸ਼ ਕੀਤਾ, ਤਾਈਦ ਸ. ਗੁਰਮੀਤ ਸਿੰਘ ਬੂਹ ਅਤੇ ਤਾਈਦ ਮਾਜੀਦ ਸ. ਰਵਿੰਦਰ ਸਿੰਘ ਖਾਲਸਾ ਵੱਲੋਂ ਕੀਤੀ ਗਈ। ਇਸੇ ਤਰ੍ਹਾਂ ਪ੍ਰਿੰਸੀਪਲ ਸੁਰਿੰਦਰ ਸਿੰਘ ਨੂੰ ਜੂਨੀਅਰ ਮੀਤ ਪ੍ਰਧਾਨ ਵਜੋਂ ਚੁਣਿਆ ਗਿਆ। ਉਨ੍ਹਾਂ ਦਾ ਨਾਂ ਸ. ਸੁਖਹਰਪ੍ਰੀਤ ਸਿੰਘ ਰੋਡੇ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਭਾਈ ਅਮਰਜੀਤ ਸਿੰਘ ਚਾਵਲਾ ਅਤੇ ਮਜੀਦ ਸ. ਨਿਰਮਲ ਸਿੰਘ ਹਰਿਆਓ ਨੇ ਕੀਤੀ। ਜਨਰਲ ਸਕੱਤਰ ਵਜੋਂ ਸ. ਕਰਨੈਲ ਸਿੰਘ ਪੰਜੋਲੀ ਨੂੰ ਚੁਣਿਆ ਗਿਆ। ਸ. ਪੰਜੋਲੀ ਦਾ ਨਾਂ ਸ. ਦਲਜੀਤ ਸਿੰਘ ਭਿੰਡਰ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਸ. ਅਜਮੇਰ ਸਿੰਘ ਖੇੜਾ ਅਤੇ ਮਜੀਦ ਸ. ਅਵਤਾਰ ਸਿੰਘ ਰਿਆ ਵੱਲੋਂ ਕੀਤੀ ਗਈ। ਭਾਵੇਂ ਕਿ ਜਨਰਲ ਸਕੱਤਰ ਦੀ ਚੋਣ ਵੀ ਵੋਟਾਂ ਰਾਹੀਂ ਹੋਈ, ਪਰ ਸ. ਕਰਨੈਲ ਸਿੰਘ ਪੰਜੋਲੀ ੧੧੨ ਵੋਟਾਂ ਲੈ ਕੇ ਜੇਤੂ ਰਹੇ। ਸ. ਪੰਜੋਲੀ ਦੇ ਮੁਕਾਬਲੇ 'ਤੇ ਖੜ੍ਹੇ ਸ. ਗੁਰਪ੍ਰੀਤ ਸਿੰਘ ਕੇਵਲ ੨੧ ਵੋਟਾਂ ਹੀ ਪ੍ਰਾਪਤ ਕਰ ਸਕੇ। ਜਨਰਲ ਸਕੱਤਰ ਲਈ ਪਈਆਂ

ਵੋਟਾਂ ਵਿੱਚੋਂ ੧ ਵੋਟ ਕੈਂਸਲ ਹੋਈ।

ਜਨਰਲ ਇਜਲਾਸ ਦੌਰਾਨ ੧੧ ਅੰਤ੍ਰਿੰਗ ਕਮੇਟੀ ਮੈਂਬਰ ਚੁਣੇ ਗਏ। ਅੰਤ੍ਰਿੰਗ ਮੈਂਬਰਾਂ ਵਿਚ ਸ. ਸੁਰਜੀਤ ਸਿੰਘ ਕੰਗ, ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਗੜ੍ਹੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ. ਜੋਧ ਸਿੰਘ ਸਮਰਾ, ਬਾਬਾ ਗੁਰਪ੍ਰੀਤ ਸਿੰਘ ਨੂੰ ਸ਼ਾਮਲ ਕੀਤਾ ਗਿਆ।

**ਧਰਮ ਪ੍ਰਚਾਰ, ਸਿਹਤ ਅਤੇ ਸਿੱਖਿਆ ਸੇਵਾਵਾਂ ਨੂੰ ਦ੍ਰਿੜ੍ਹਤਾ ਨਾਲ ਅੱਗੇ ਵਧਾਵਾਂਗੇ- ਐਡਵੋਕੇਟ ਧਾਮੀ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਬਾਅਦ ਪ੍ਰੈੱਸ ਨਾਲ ਗੱਲਬਾਤ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਮੌਜੂਦਾ ਸਮੇਂ ਚੱਲ ਰਹੀ ਧਰਮ ਪ੍ਰਚਾਰ ਲਹਿਰ ਨੂੰ ਪ੍ਰਚੰਡ ਰੂਪ ਵਿਚ ਅੱਗੇ ਵਧਾਉਣ ਦੇ ਨਾਲ-ਨਾਲ ਸਿਹਤ ਅਤੇ ਸਿੱਖਿਆ ਨੂੰ ਵੀ ਵਰਤਮਾਨ ਸਮੇਂ ਦੇ ਅਨੁਸਾਰ ਨਵੀਂ ਦਿਸ਼ਾ ਦਿੱਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਭ ਦੀ ਸਾਂਝੀ ਸੰਸਥਾ ਹੈ ਅਤੇ ਹਰ ਸਿੱਖ ਨੂੰ ਇਸ ਦੇ ਕਾਰਜਾਂ ਵਿਚ ਸਹਿਯੋਗੀ ਬਣਨਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਸੇਵਾ ਅਤੇ ਕਾਰਜ ਵੱਡੀ ਜ਼ਿੰਮੇਵਾਰੀ ਵਾਲਾ ਹੈ ਅਤੇ ਉਹ ਇਸ ਨੂੰ ਨਿਭਾਉਣ ਲਈ ਸੰਗਤ ਦਾ ਸਹਿਯੋਗ ਪ੍ਰਾਪਤ ਕਰਨਗੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਹਾਊਸ ਦੀ ਇਕ ਮਰਯਾਦਾ ਹੈ, ਪਰ ਦੁੱਖ ਦੀ ਗੱਲ ਹੈ ਕਿ ਵਿਰੋਧੀ ਮੈਂਬਰ ਗੁਰੂ ਸਾਹਿਬ ਦੇ ਸਤਿਕਾਰ ਨੂੰ ਭੁੱਲ ਕੇ ਹੁੱਲੜਬਾਜ਼ੀ ਕਰਦੇ ਹਨ। ਉਨ੍ਹਾਂ ਕਿਹਾ ਕਿ ਅਸੀਂ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਮਰਯਾਦਾ ਦਾ ਉਲੰਘਣ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੇ ਹਾਂ, ਕਿਉਂਕਿ ਗੁਰੂ ਆਸ਼ੇ ਦੇ ਨਾਲ-ਨਾਲ ਸਮਾਜਿਕ ਆਸ਼ੇ ਅਨੁਸਾਰ ਵੀ ਇਸ ਨੂੰ ਕੋਈ ਥਾਂ ਨਹੀਂ ਹੈ। ਉਨ੍ਹਾਂ ਕਿਹਾ ਕਿ ਕਿਸੇ ਵੀ ਮਾਮਲੇ 'ਤੇ ਵਿਚਾਰ ਕੀਤੀ ਜਾ ਸਕਦੀ ਹੈ, ਪਰ ਦੁੱਖ ਦੀ ਗੱਲ ਹੈ ਕਿ ਵਿਚਾਰ ਦੀ ਥਾਂ ਜਾਣਬੁਝ ਕੇ ਵਿਰੋਧੀਆਂ ਵੱਲੋਂ ਮਾਹੌਲ ਖਰਾਬ ਕੀਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਕੁਝ ਮੈਂਬਰਾਂ ਵੱਲੋਂ ਮਾਹੌਲ ਖਰਾਬ ਕਰਨ ਕਰ ਕੇ ਜਨਰਲ ਹਾਊਸ ਵਿਚ ਲਿਆਂਦੇ ਕੁਝ ਅਹਿਮ ਮਤੇ ਵੀ ਨਹੀਂ ਪੜ੍ਹੇ ਜਾ ਸਕੇ। ਉਨ੍ਹਾਂ ਕਿਹਾ ਕਿ ਇਹ ਸਿੱਖ ਕੌਮ ਦਾ ਸੁਪਰੀਮ ਹਾਊਸ ਹੈ ਅਤੇ ਇੱਥੋਂ ਉਠਾਈ ਜਾਂਦੀ ਮੰਗ ਵੱਡੇ ਅਰਥ ਰੱਖਦੀ ਹੈ, ਪਰ ਜਦੋਂ ਕੁਝ ਸਿਆਸੀ ਮੁਫਾਦਾਂ ਖਾਤਰ ਇੱਥੇ ਰੱਖੀ ਜਾਣ ਵਾਲੀ ਗੱਲ ਦਾ ਮਾਹੌਲ ਨਹੀਂ ਬਣਨ ਦਿੰਦੇ, ਤਾਂ ਇਸ ਦਾ ਨੁਕਸਾਨ ਸਮੁੱਚੀ ਕੌਮ ਨੂੰ ਹੁੰਦਾ ਹੈ। ਉਨ੍ਹਾਂ ਕਿਹਾ ਕਿ ਜਿਹੜੇ ਲੋਕ ਵਿਰੋਧ ਦੀ ਖਾਤਰ ਮਾਹੌਲ ਖਰਾਬ ਕਰਦੇ ਹਨ, ਉਨ੍ਹਾਂ ਨੂੰ ਸੰਗਤ ਵਿਚ ਫਤਵਾ ਲੈਣਾ ਚਾਹੀਦਾ ਹੈ। ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨੇ ਪ੍ਰਧਾਨ ਚੁਣੇ ਜਾਣ 'ਤੇ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਦੇ ਨਾਲ-ਨਾਲ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ, ਦਲ

ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ, ਸੀਨੀਅਰ ਅਕਾਲੀ ਆਗੂਆਂ ਅਤੇ ਸ਼੍ਰੋਮਣੀ ਕਮੇਟੀ ਦੇ ਸਮੂਹ ਮੈਂਬਰਾਂ ਦਾ ਹਾਰਦਿਕ ਤੌਰ 'ਤੇ ਧੰਨਵਾਦ ਕੀਤਾ।

## ਕਿਸਾਨੀ ਅੰਦੋਲਨ ਨੇ ਭਾਈਚਾਰਕ ਸਾਂਝ ਦੀਆਂ ਤੰਦਾਂ ਹੋਰ ਮਜ਼ਬੂਤ ਕੀਤੀਆਂ- ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੧੩ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਦੀ ਜਿੱਤ ਦੇ ਸ਼ੁਕਰਾਨੇ ਵਜੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸੰਬੰਧਿਤ ਗੁਰਦੁਅਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਵਿਸ਼ੇਸ਼ ਸਮਾਗਮ ਕਰਵਾਏ ਗਏ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਵੱਖ-ਵੱਖ ਜਥੇਬੰਦੀਆਂ ਦੇ ਕਿਸਾਨ ਆਗੂਆਂ ਨੇ ਵਿਸ਼ੇਸ਼ ਤੌਰ 'ਤੇ ਹਾਜ਼ਰੀ ਭਰੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਸਾਨੀ ਸੰਘਰਸ਼ ਵਿਚ ਹਿੱਸਾ ਪਾਉਣ ਵਾਲੀਆਂ ਸੰਯੁਕਤ ਕਿਸਾਨ ਮੋਰਚੇ ਦੀਆਂ ਕਿਸਾਨ ਜਥੇਬੰਦੀਆਂ ਦੇ ਆਗੂਆਂ ਦਾ ਵਿਸ਼ੇਸ਼ ਤੌਰ 'ਤੇ ਸਨਮਾਨ ਕੀਤਾ ਗਿਆ। ਇਸ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਬਣੇ ਪਲਾਜ਼ਾ ਵਿਖੇ ਕਿਸਾਨ ਆਗੂਆਂ ਨੂੰ ਜੀ-ਆਇਆਂ ਕਿਹਾ।

ਸਮਾਗਮ ਸਮੇਂ ਸੰਬੋਧਨ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰੂ ਸਾਹਿਬ ਜੀ ਦੀ ਅਪਾਰ ਕਿਰਪਾ ਨਾਲ ਕਿਸਾਨੀ ਸੰਘਰਸ਼ ਨੂੰ ਜਿੱਤ ਪ੍ਰਾਪਤ ਹੋਈ ਹੈ। ਉਨ੍ਹਾਂ ਕਿਹਾ ਕਿ ਇਹ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਦੇਸ਼ ਦੇ ਪ੍ਰਧਾਨ ਮੰਤਰੀ ਨੇ ਭਾਰਤ ਸਰਕਾਰ ਦੇ ਬਣਾਏ ਤਿੰਨ ਕਾਲੇ ਕਾਨੂੰਨ ਵਾਪਸ ਲੈਣ ਦਾ ਐਲਾਨ ਕੀਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਕਿਸਾਨੀ ਅੰਦੋਲਨ ਨੇ ਇਤਿਹਾਸ ਨੂੰ ਦੁਬਾਰਾ ਜ਼ਿੰਦਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸਰਕਾਰਾਂ ਦੇ ਅੜੀਅਲ ਰਵੱਈਏ ਕਾਰਨ ੭੦੦ ਤੋਂ ਵੱਧ ਕਿਸਾਨਾਂ ਨੇ ਆਪਣੀਆਂ ਜਾਨਾਂ ਗਵਾਈਆਂ, ਪਰ ਸਰਕਾਰ ਨੂੰ ਆਖਰ ਝੁਕਣਾ ਪਿਆ। ਉਨ੍ਹਾਂ ਕਿਹਾ ਕਿ ਇਸ ਅੰਦੋਲਨ ਨੇ ਭਾਈਚਾਰਕ ਸਾਂਝ ਦੀਆਂ ਤੰਦਾਂ ਹੋਰ ਮਜ਼ਬੂਤ ਕੀਤੀਆਂ। ਹਰਿਆਣਾ ਨੇ ਆਪਣੇ ਛੋਟੇ ਭਰਾ ਹੋਣ ਦਾ ਸਬੂਤ ਦਿੰਦਿਆਂ ਹਰ ਔਕੜ ਸਮੇਂ ਡਟਵਾਂ ਮੁਕਾਬਲਾ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਸਮੁੱਚੇ ਦੇਸ਼ ਨੂੰ ਕਿਸਾਨੀ ਸੰਘਰਸ਼ ਦੀ ਜਿੱਤ 'ਤੇ ਵਧਾਈ ਦਿੰਦਿਆਂ ਵਿਦੇਸ਼ ਵਿਚ ਵੱਸਦੇ ਪੰਜਾਬੀਆਂ ਵੱਲੋਂ ਸੰਘਰਸ਼ ਵਿਚ ਦਿੱਤੇ ਭਰਵੇਂ ਸਹਿਯੋਗ ਲਈ ਧੰਨਵਾਦ ਵੀ ਕੀਤਾ।

ਇਸੇ ਦੌਰਾਨ ਭਾਰਤੀ ਕਿਸਾਨ ਯੂਨੀਅਨ ਰਾਜੇਵਾਲ ਦੇ ਪ੍ਰਧਾਨ ਸ. ਬਲਬੀਰ ਸਿੰਘ ਰਾਜੇਵਾਲ ਨੇ ਕਿਸਾਨ ਜਥੇਬੰਦੀਆਂ ਵੱਲੋਂ ਸੰਬੋਧਨ ਕਰਦਿਆਂ ਕਿਹਾ ਕਿ ਕਿਸਾਨੀ ਮੋਰਚੇ ਦੌਰਾਨ ਅਨੇਕਾਂ ਔਕੜਾਂ ਆਈਆਂ,

ਪਰ ਪਰਮਾਤਮਾ ਦੀ ਮਿਹਰ ਸਦਕਾ ਕਿਸਾਨਾਂ ਦੀ ਹਰ ਔਕੜ ਦੂਰ ਹੋਈ। ਸ. ਰਾਜੇਵਾਲ ਨੇ ਕਿਹਾ ਕਿ ਇਸ ਮੋਰਚੇ ਦੀ ਜਿੱਤ ਨੇ ਪੰਜਾਬੀਆਂ ਦੇ ਇਤਿਹਾਸ ਦੀ ੩੦੦ ਸਾਲ ਪੁਰਾਣੀ ਯਾਦ ਨੂੰ ਮੁੜ ਤਾਜਾ ਕੀਤਾ ਹੈ। ਉਨ੍ਹਾਂ ਕਿਹਾ ਕਿ ਇਸ ਮੋਰਚੇ ਵਿਚ ਹਰਿਆਣਾ, ਯੂ.ਪੀ. ਸਮੇਤ ਦੇਸ਼ ਦੇ ਹਰ ਸੂਬੇ ਦੇ ਕਿਸਾਨਾਂ ਨੇ ਭਰਵਾਂ ਸਹਿਯੋਗ ਦਿੱਤਾ। ਸ. ਰਾਜੇਵਾਲ ਨੇ ਕਿਸਾਨ ਜਥੇਬੰਦੀਆਂ ਦੇ ਆਗੂਆਂ ਨੂੰ ਸਨਮਾਨਿਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਉਚੇਚੇ ਤੌਰ 'ਤੇ ਧੰਨਵਾਦ ਵੀ ਕੀਤਾ।

ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸਿਮਰਪ੍ਰੀਤ ਸਿੰਘ ਦੇ ਜਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਭਾਈ ਹਰਪਾਲ ਸਿੰਘ ਢੰਡ ਦੇ ਢਾਡੀ ਜਥੇ ਨੇ ਸੰਗਤ ਨੂੰ ਢਾਡੀ ਵਾਰਾਂ ਨਾਲ ਨਿਹਾਲ ਕੀਤਾ।

ਇਸੇ ਦੌਰਾਨ ਕਿਸਾਨ ਆਗੂ ਸ੍ਰੀ ਰਕੇਸ਼ ਟਿਕੇਤ, ਸ੍ਰੀ ਲਖਨਪਾਲ ਅਤੇ ਯੁੱਧਵੀਰ ਸਿੰਘ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਵਿਖੇ ਪੁੱਜਣ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਮੈਂਬਰ ਸਾਹਿਬਾਨ ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ੍ਰੀ ਰਕੇਸ਼ ਟਿਕੇਤ ਨੇ ਕਿਹਾ ਕਿ ਉਨ੍ਹਾਂ ਦੀ ਇੱਛਾ ਸੀ ਕਿ ਕਿਸਾਨੀ ਮੋਰਚੇ ਦੀ ਜਿੱਤ ਤੋਂ ਬਾਅਦ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ਼ੁਕਰਾਨਾ ਕਰ ਕੇ ਫਿਰ ਘਰ ਜਾਣਗੇ। ਉਨ੍ਹਾਂ ਗੁਰੂ ਸਾਹਿਬਾਨ ਦੇ ਚਰਨਾਂ ਵਿਚ ਅਰਦਾਸ ਕਰਦਿਆਂ ਭਵਿੱਖ ਵਿਚ ਵੀ ਮਾਰਗ-ਦਰਸ਼ਨ ਦੀ ਅਰਜ਼ੋਈ ਕੀਤੀ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਜੀ ਦੇ ਇਸ ਪਾਵਨ ਅਸਥਾਨ ਤੋਂ ਅਰਦਾਸ ਕਰ ਕੇ ਇਹ ਮੋਰਚਾ ਸ਼ੁਰੂ ਹੋਇਆ ਸੀ ਅਤੇ ਗੁਰੂ ਸਾਹਿਬ ਦੀ ਬਖ਼ਸ਼ਿਸ਼ ਸਦਕਾ ਹੀ ਮੋਰਚੇ ਨੂੰ ਜਿੱਤ ਪ੍ਰਾਪਤ ਹੋਈ ਹੈ। ਉਨ੍ਹਾਂ ਸਨਮਾਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਦਾ ਧੰਨਵਾਦ ਵੀ ਕੀਤਾ। ਇਸੇ ਦੌਰਾਨ ਯੁੱਧਵੀਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਤੀਆਂ ਸੇਵਾਵਾਂ ਲਈ ਧੰਨਵਾਦ ਕੀਤਾ।

ਸਮਾਗਮ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਕਥਾਵਾਚਕ ਗਿਆਨੀ ਜਸਵੰਤ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਅਮਰਜੀਤ ਸਿੰਘ ਬੰਡਾਲਾ, ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਮਰੀਕ ਸਿੰਘ ਵਿਛੋਆ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸ. ਕੁਲਦੀਪ ਸਿੰਘ ਤੇੜਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਗਿਆਨੀ ਜਸਬੀਰ ਸਿੰਘ, ਅਕਾਲੀ ਆਗੂ ਸ. ਤਲਬੀਰ ਸਿੰਘ ਗਿੱਲ, ਸ. ਗੁਰਪ੍ਰਤਾਪ ਸਿੰਘ ਟਿੱਕਾ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ.

ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਿਮਰਜੀਤ ਸਿੰਘ ਕੰਗ, ਸ. ਗੁਰਮੀਤ ਸਿੰਘ ਬੁੱਟਰ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਫੈਡਰੇਸ਼ਨ ਦੇ ਪ੍ਰਧਾਨ ਸ. ਕੰਵਰਚੜ੍ਹਤ ਸਿੰਘ ਸਮੇਤ ਵੱਡੀ ਗਿਣਤੀ ਕਿਸਾਨ ਆਗੂ ਅਤੇ ਸੰਗਤ ਹਾਜ਼ਰ ਸੀ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਸਾਨ ਆਗੂਆਂ ਨੂੰ ਵਿਸ਼ੇਸ਼ ਤੌਰ ’ਤੇ ਕੀਤਾ ਗਿਆ ਸਨਮਾਨਿਤ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਵਿਸ਼ੇਸ਼ ਤੌਰ ’ਤੇ ਸੰਯੁਕਤ ਕਿਸਾਨ ਮੋਰਚੇ ਦੇ ਆਗੂਆਂ ਨੂੰ ਸਨਮਾਨਿਤ ਕੀਤਾ। ਇਹ ਸਨਮਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ ਨੇ ਕਿਸਾਨ ਆਗੂਆਂ ਨੂੰ ਦਿੱਤੇ। ਸਨਮਾਨ ਵਿਚ ਗੁਰੂ ਬਖ਼ਸ਼ਿਸ਼ ਸਿਰੋਪਾਓ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ। ਸਨਮਾਨ ਪ੍ਰਾਪਤ ਕਰਨ ਵਾਲੇ ਆਗੂਆਂ ਵਿਚ ਸ. ਬਲਬੀਰ ਸਿੰਘ ਰਾਜੇਵਾਲ, ਸਾਬਕਾ ਜਥੇਦਾਰ ਗਿਆਨੀ ਜਸਬੀਰ ਸਿੰਘ ਰੋਡੇ, ਸ. ਗੁਰਨਾਮ ਸਿੰਘ ਚੜੂਨੀ, ਸ੍ਰੀ ਰਕੇਸ਼ ਟਿਕੇਤ, ਡਾ. ਸਵੈਮਾਨ ਸਿੰਘ, ਸ੍ਰੀ ਦਰਸ਼ਨਪਾਲ, ਯੁੱਧਵੀਰ ਸਿੰਘ, ਸ. ਕੁਲਵੰਤ ਸਿੰਘ ਸੰਧੂ ਵੱਲੋਂ ਸ. ਪ੍ਰਗਟ ਸਿੰਘ, ਸ. ਬੂਟਾ ਸਿੰਘ ਬੁਰਜ ਗਿੱਲ, ਸ. ਮਨਜੀਤ ਸਿੰਘ ਰਾਏ, ਸ. ਰੁਲਦੂ ਸਿੰਘ ਮਾਨਸਾ, ਸ. ਬਲਦੇਵ ਸਿੰਘ ਨਿਹਾਲਗੜ੍ਹ, ਸ. ਨਿਰਭੈ ਸਿੰਘ ਢੁਡੀਕੇ, ਸ. ਹਰਜਿੰਦਰ ਸਿੰਘ ਟਾਂਡਾ, ਸ. ਹਰਮੀਤ ਸਿੰਘ ਕਾਦੀਆਂ, ਸ. ਕੁਲਦੀਪ ਸਿੰਘ ਵਜੀਦਪੁਰ, ਸ. ਬਲਵੰਤ ਸਿੰਘ, ਸ੍ਰੀ ਮੁਕੇਸ਼ ਚੰਦਰ ਸ਼ਰਮਾ, ਸ. ਜਗਵੀਰ ਸਿੰਘ ਚੌਹਾਨ, ਸ. ਕਿਰਪਾ ਸਿੰਘ, ਸ. ਸੁਖਪਾਲ ਸਿੰਘ ਡੋਫਰ, ਸ. ਹਰਪਾਲ ਸਿੰਘ ਸੰਘਾ, ਸ. ਮੇਜਰ ਸਿੰਘ ਪੁੰਨਾਵਾਲਾ, ਸ. ਬਲਵਿੰਦਰ ਸਿੰਘ ਔਲਖ, ਸ. ਕਿਰਨਜੀਤ ਸਿੰਘ ਸੇਖੋਂ, ਸ. ਬੋਘ ਸਿੰਘ ਮਾਨਸਾ, ਸ. ਮਨਜਿੰਦਰ ਸਿੰਘ ਬੁੱਟਰ, ਸ. ਸੁੱਚਾ ਸਿੰਘ, ਸ. ਹਰਦੇਵ ਸਿੰਘ ਸੰਧੂ, ਸ. ਬਲਦੇਵ ਸਿੰਘ ਜੀਰਾ, ਸ. ਕੰਵਲਪ੍ਰੀਤ ਸਿੰਘ ਪੰਨੂ, ਸ. ਗੁਰਬਖ਼ਸ਼ ਸਿੰਘ ਬਰਨਾਲਾ, ਸ. ਹਰਿੰਦਰ ਸਿੰਘ, ਸ. ਗੁਰਮੇਲ ਸਿੰਘ, ਸ. ਗੁਰਪ੍ਰੀਤ ਸਿੰਘ ਕੱਟਿਆਵਾਲੀ, ਬੀਬੀ ਜੇਬਾ ਖਾਨ ਝਾਰਖੰਡ, ਸ. ਮਨਦੀਪ ਸਿੰਘ ਨਥਵਾਨ, ਸ. ਬਲਜਿੰਦਰ ਸਿੰਘ ਬਿੱਟੂ ਆਦਿ ਸ਼ਾਮਲ ਸਨ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਬੱਡੀ ਜਗਤ ਦੀਆਂ ਨਾਮਵਰ ਸ਼ਖ਼ਸੀਅਤਾਂ ਜਿਨ੍ਹਾਂ ਨੇ ਕਿਸਾਨੀ ਸੰਘਰਸ਼ ਵਿਚ ਲਗਾਤਾਰ ਸੇਵਾ ਨਿਭਾਈ, ਉਨ੍ਹਾਂ ਨੂੰ ਵੀ ਵਿਸ਼ੇਸ਼ ਤੌਰ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਸਨਮਾਨਿਤ ਕੀਤਾ ਗਿਆ। ਇਨ੍ਹਾਂ ਸ਼ਖ਼ਸੀਅਤਾਂ ਵਿਚ ਉੱਘੇ ਖੇਡ ਪ੍ਰਮੋਟਰ ਟੋਨੀ ਸੰਧੂ ਰੁੜਕ ਕਲਾਂ ਜਲੰਧਰ, ਗੁਰਪਾਲ ਸਿੰਘ ਪਾਲਾ ਖੇਡ ਪ੍ਰਮੋਟਰ, ਮੰਗ ਸਿੰਘ ਮੰਗੀ ਅੰਤਰਰਾਸ਼ਟਰੀ ਕਬੱਡੀ ਪਲੇਅਰ, ਤਰਿੰਦਰਜੀਤ ਸਿੰਘ, ਭੁਪਿੰਦਰ ਸਿੰਘ ਭਿੰਦਾ, ਮਨਜੋਤ ਸਿੰਘ ਆਦਿ ਸ਼ਾਮਲ ਹਨ। ■

